# ਵਰਿਆਮ

ਅਗਸਤ 1978

1/-



ਕਿਸ਼ਨ ਮਹਾਰਾਜ

ਸੰਸਾਰ ਪ੍ਰਸਿਧ ਤਬਲਾ ਕਲਾਕਾਰ ਬਾਰੇ ਵਿਸ਼ੇਸ਼ ਲੇਖ ਅੰਦਰ ਪੜ੍ਹੋ।

ਮਾਸਕ **ਵਰਿਆਮ** ਅਗਸਤ 1978

ਜਿਲਦ ਨੰ: 3 ਅੰਕ ਨੰ: 10



ਪ੍ਰਕਾਸ਼ਨ ਮਿਤੀ 1—8—1978

ਮੁੱਖ ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : 1 ਰੁਪਿਆ

ਸਾਲਾਨਾ ਚੰਦਾ ਦੇਸ : 12 ਰੁਪਏ

„ „ ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)

„ „ ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 72504 ਪੀ, ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

# ਸੰਤ ਤਰਨ ਸਿੰਘ ਵਹਿਮੀ ਦਾ ਵਿਛੋੜਾ

ਸੰਤ ਤਰਨ ਸਿੰਘ ਵਹਿਮੀ 19 ਜੁਲਾਈ ਨੂੰ ਸਵਰਗਵਾਸ ਹੋ ਗਏ ਹਨ। ਉਹ 76 ਬਰਸ ਦੇ ਸਨ। ਉਹਨਾਂ ਦੇ ਨਿਧਨ ਨਾਲ ਇਕ ਹੋਰ ਪ੍ਰਮੁਖ ਨਾਮਧਾਰੀ ਲੇਖਕ ਚਲਾ ਗਿਆ ਹੈ। ਇਸ ਤੋਂ ਪਹਿਲਾਂ ਸੰਤ ਨਿਧਾਨ ਸਿੰਘ ਆਲਮ ਤੇ ਸੰਤ ਇੰਦਰ ਸਿੰਘ ਚਕਰਵਰਤੀ ਸਾਹਿਤਕ ਜਗਤ ਦੀਆਂ ਮਸ਼ਹੂਰ ਹਸਤੀਆਂ ਹੋ ਚੁਕੀਆਂ ਹਨ। ਸੰਤ ਤਰਨ ਸਿੰਘ ਜੀ ਨੇ ਇਕ ਮਿਸ਼ਨਰੀ ਜੋਸ਼ ਨਾਲ ਹੀ ਲਿਖਣ ਆਰੰਭਿਆ। ਨਾਮਧਾਰੀਆਂ ਦੇ ਪੁਰਾਣੇ ਸਮਿਆਂ ਦੇ ਰਵਾਜ ਮੁਤਾਬਕ ਉਹਨਾਂ ਰਵਾਇਤੀ ਸਕੂਲੀ ਪੜਾਈ ਨਹੀਂ ਸੀ ਕੀਤੀ ਪਰ ਇਤਿਹਾਸ ਪੜਨ ਖੋਜਣ ਦੀ ਬਹੁਤ ਡੂੰਘੀ ਖੋਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਰੇਰਣਾ ਨਾਲ ਲਗ ਗਈ। ਨਾਮਧਾਰੀ ਅਖਬਾਰ ਸਤਿਜੁਗ ਵਿਚ ਉਹਨਾਂ ਦੀਆਂ ਰਚਨਾਵਾਂ ਲੰਮੇ ਸਮੇਂ ਤੋਂ ਛਪਦੀਆਂ ਰਹੀਆਂ ਸਨ ਅਤੇ ਉਹਨਾਂ ਨੇ ਸੋਲਾਂ ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਬੰਧੀ ਗ੍ਰੰਥ ਦੇ ਪੰਜਾਂ ਵਿਚੋਂ ਤਿੰਨ ਭਾਗ ਵੀ ਹਨ। ਅਤੇ 'ਨੰਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ' ਖੋਜ ਦੀ ਪੁਸਤਕ ਵੀ ਹੈ। ਉਹਨਾਂ ਆਪਣੇ ਪਲਿਓਂ ਹਜ਼ਾਰਾਂ ਰੁਪਏ ਖਰਚ ਕੇ ਇਹ ਪੁਸਤਕਾਂ ਛਪਵਾਈਆਂ। ਨਾਮਧਾਰੀਆਂ ਵਿਚੋਂ ਸਭ ਤੋਂ ਵਧ ਹੁਜਮ ਵਿਚ ਉਹ ਪ੍ਰਕਾਸ਼ਤ ਹੋਏ ਹਨ।

ਅਦਾਰਾ ਵਰਿਆਮ ਉਹਨਾਂ ਦੇ ਨਿਧਣ ਤੇ ਪਰਿਵਾਰ ਅਤੇ ਸਬੰਧੀਆਂ ਪ੍ਰਤੀ ਹਾਰਦਿਕ ਸ਼ੋਕ ਪ੍ਰਗਟ ਕਰਦਾ ਹੈ —ਜਗਦੀਸ਼ ਸਿੰਘ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਜ਼, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸੰਪਾਦਕੀ

ਪਿਛਲੀ ਵਿਸਾਖੀ ਦੇ ਅੰਮ੍ਰਿਤਸਰ ਗੋਲੀ ਕਾਂਡ ਉਪਰੰਤ ਅਜੇ ਵੀ ਪੰਜਾਬ ਦਾ ਵਾਤਾਵਰਨ ਪੂਰੀ ਤਰ੍ਹਾਂ ਸ਼ਾਂਤ ਨਹੀਂ ਹੋਇਆ ਭਾਵੇਂ ਅਗੇ ਨਾਲੋਂ ਤਲਖ਼ੀ ਬਹਤ ਘੱਟ ਹੈ। ਇਸ ਪਵਿਤਰ ਦਿਹਾੜੇ 19 ਕੀਮਤੀ ਇਨਸਾਨੀ ਜਾਨਾਂ ਫਿਰਕਾ ਦਾਰਾਨਾ ਈਰਖਾ ਦੀ ਭੇਟ ਚੜ੍ਹ ਗਈਆਂ।

ਨਵੇਂ ਬਣੇ ਧਰਮਾਂ ਅਤੇ ਫਿਰਕਿਆਂ ਦਾ ਪੁਰਾਣਿਆਂ ਨਾਲ ਮੱਤ ਭੇਦ ਤਾਂ ਜ਼ਰੂਰ ਹੁੰਦਾ ਹੈ ਪਰ ਇਸ ਦਾ ਇਹ ਭਾਵ ਨਹੀਂ ਕਿ ਮਸਲੇ ਗੋਲੀਆਂ ਨਾਲ ਨਜਿੱਠੇ ਜਾਣ। ਸਾਡੇ ਮਤ ਅਨੁਸਾਰ ਇਸ ਘਟਨਾ ਵਿਚ ਤਿੰਨੇ ਧਿਰਾਂ ਹੀ ਕਸੂਰਵਾਰ ਹਨ: ਗੁਰਦੁਆਰਾ ਮੰਜੀ ਸਾਹਿਬ ਤੋਂ ਜਾਣ ਵਾਲਾ ਜਥਾ ਜਿਨ੍ਹੂੰ ਆਮ ਤੌਰ ਤੇ 'ਅਕਾਲੀ' ਨਾਮ ਦਿਤਾ ਜਾਂਦਾ ਹੈ, ਨਿਰੰਕਾਰੀ ਮੰਡਲ ਵਾਲੇ ਅਤੇ ਪੰਜਾਬ ਸਰਕਾਰ। ਇਹਨਾਂ ਵਿਚੋਂ ਕੋਈ ਇਕ ਧਿਰ ਵੀ ਪੂਰੀ ਜ਼ੁਮੇਵਾਰੀ ਤੋਂ ਕੰਮ ਲੈਂਦੀ ਤਾਂ ਇਹ ਦੁਖਦਾਈ ਘਟਨਾ ਟਲ ਸਕਦੀ ਸੀ। ਕਤਲਾਂ ਦਾ ਮੁਕਦਮਾ ਅਦਾਲਤ ਵਿਚ ਹੈ, ਉਸ ਬਾਰੇ ਨਿਰਨਾ ਕਰਨਾ ਅਦਾਲਤ ਦਾ ਕੰਮ ਹੈ ਪਰ ਇਸ ਸੰਦਰਭ ਵਿਚ ਹੋਰ ਗੱਲਾਂ ਵੀ ਵਿਚਾਰਨ ਯੋਗ ਹਨ।

ਇਸ ਝਗੜੇ ਦੇ ਸਬੰਧ ਵਿਚ ਹੁਣ ਇਹ ਦੋਸ਼ ਆਮ ਪੰਜਾਬੀ ਪਰਚਿਆਂ ਵਿਚ ਆਇਆ ਹੈ ਕਿ ਨਿਰੰਕਾਰੀ, ਗੁਰੂ ਗਰੰਥ ਸਾਹਿਬ ਅਤੇ ਸਿੱਖ ਗੁਰੂਆਂ ਦਾ ਨਿਰਾਦਰ ਕਰਦੇ ਹਨ ਨਿਰਸੰਦੇਹ ਸਿਖਾਂ ਦੀਆਂ ਸਾਰੀਆਂ ਸੰਪ੍ਰਦਾਵਾਂ ਗੁਰਬਾਣੀ ਅਤੇ ਸਿਖ ਗੁਰੂਆਂ ਦਾ ਜੋ ਸਤਿਕਾਰ ਕਰਦੀਆਂ ਹਨ ਉਸ ਦੇ ਰੂ-ਬ-ਰੂ ਸਿੱਖਾਂ ਦਾ ਜੋਸ਼ ਅਤੇ ਰੋਸ ਜਾਇਜ਼ ਹੈ ਅਤੇ ਆਪਣੇ ਆਪ ਨੂੰ ਸਿੱਖ ਕਹਾਉਣ ਵਾਲਾ ਕੋਈ ਵੀ ਵਿਅਕਤੀ ਇਹ ਗੱਲ ਬਰਦਾਸ਼ਤ ਨਹੀਂ ਕਰ ਸਕਦਾ। ਗੁਰਬਾਣੀ ਦਾ ਸਨਮਾਨ ਅਤੇ ਸਤਿਕਾਰ ਸਿਖਾਂ ਦੀਆਂ ਸਮੂਹ ਸੰਪਰਦਾਵਾਂ ਵਿਚ ਵੱਧ ਤੋਂ ਵੱਧ ਹੈ। ਪਰ ਗੁਰੂ ਦੇ ਸੰਕਲਪ ਬਾਰੇ ਅੰਤਰ ਜ਼ਰੂਰ ਹੈ।

ਇੱਕ ਭਾਗ 'ਵਿਅਕਤੀ ਗੁਰੂ' ਦੇ ਸਿਧਾਂਤ ਨੂੰ ਮੰਨਦਾ ਹੈ। ਇਸ ਭਾਗ ਦੀਆਂ ਸੰਪਰਦਾਵਾਂ ਕਿਸੇ ਨਾ ਕਿਸੇ ਰੂਪ ਵਿੱਚ ਆਪਣਾ ਗੁਰੂ ਕਿਸੇ ਵਿਅਕਤੀ ਨੂੰ ਮੰਨਦੇ ਹਨ ਜੋ ਇਨਸਾਨੀ ਕ੍ਰਿਆਵਾਂ ਨਿਭਾ ਸਕਦਾ ਹੋਵੇ।

ਦੂਜਾ ਭਾਗ ਜੋ ਭਾਰੂ ਹੈ, 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਮੰਨਦਾ ਹੋਇਆ ਦੇਹਧਾਰੀ ਗੁਰੂ ਦਾ ਖੰਡਨ ਕਰਦਾ ਹੈ। ਪਰ ਸਵੈ-ਵਿਰੋਧ ਇਹ ਹੈ ਕਿ ਸ਼ਬਦ ਗੁਰੂ ਦੇ ਸਿਧਾਂਤ ਨੂੰ ਮੰਨਦਾ ਹੋਇਆ ਵੀ ਇਹ ਸ੍ਰੀ ਗਰੰਥ ਸਾਹਿਬ ਨੂੰ ਹੀ ਵਿਅਕਤੀ ਗੁਰੂ ਸਮਾਨ ਸਥਾਨ ਦੇਂਦਾ "ਪ੍ਰਗਟ ਗੁਰਾਂ ਕੀ ਦੇਹ" ਮੰਨਦਾ ਹੈ। ਲੰਮੇ ਚਿਰ ਤੋਂ ਹੀ ਦੋਵੇਂ ਵਿਚਾਰਾਂ ਵਾਲੇ ਥੋੜੇ ਬਹੁਤੇ ਪ੍ਰਸਪਰ ਵਿਰੋਧ ਨਾਲ ਚਲੇ ਆ ਰਹੇ ਸਨ ਪਰ ਕਦੇ ਵੀ ਇਹੋ ਜਿਹੀ ਦੁਖਦਾਈ ਨੌਬਤ ਨਹੀਂ ਸੀ ਆਈ।

ਪਰ ਪਿਛਲੇ ਕੁਝ ਸਮੇਂ ਤੋਂ ਅਖਬਾਰਾਂ ਵਿਚ ਕੁਝ ਜ਼ੁਮੇਵਾਰ ਸਿਆਸੀ ਲੀਡਰਾਂ ਵਲੋਂ ਦੇਹਧਾਰੀ ਗੁਰੂਆਂ ਦੇ ਖਾਤਮੇ ਲਈ ਜ਼ੋਰਦਾਰ ਮੁਹਿੰਮ ਚਲਾਈ ਜਾ ਰਹੀ ਸੀ। ਉਸ ਵਿਚ ਕਿਸੇ ਵਿਸ਼ੇਸ਼ ਸੰਪ੍ਰਦਾ ਦਾ ਨਾਮ ਤਾਂ ਨਹੀਂ ਸੀ ਪਰ ਸਮੁਚੇ ਦੇਹਧਾਰੀਆਂ ਨੂੰ ਮੰਨਣ ਵਾਲਿਆਂ ਨੂੰ ਦੰਭੀ ਪਾਖੰਡੀ ਤੇ ਹੋਰ ਕਈ ਕੁਝ ਗਰਦਾਨਿਆ ਜਾ ਰਿਹਾ ਸੀ। ਨਿਰੰਕਾਰੀਆਂ ਦੀਆਂ ਝੜਪਾਂ ਅਗੇ ਵੀ 'ਅਕਾਲੀਆਂ' ਨਾਲ ਹੋ ਚੁਕੀਆਂ ਸਨ ਅਤੇ "ਗੁਰੂ ਡਮ ਦੇ ਖਾਤਮੇ" ਦੇ ਨਾਹਰਿਆਂ ਵਿਚ ਨਿਰੰਕਾਰੀਆਂ ਨੇ, ਜਿਨਾਂ ਦੇ ਸਬੰਧ ਬਹੁਤ ਉਚੇ ਥਾਵਾਂ ਤੱਕ ਵੀ ਦਸੇ ਜਾਂਦੇ ਹਨ, ਨੇ "ਵਿਸ਼ੇਸ਼ ਬਚਾਅ" ਦੇ ਪ੍ਰਬੰਧ ਕੀਤੇ। ਇਸ ਸਾਰੇ ਘਿਰਨਾਊ ਵਾਤਾਵਰਨ ਵਿਚ ਅੰਮ੍ਰਿਤਸਰ ਦੀ ਇਹ ਅਤੀ ਦੁਖਦਾਈ ਤੇ ਸ਼ਰਮਨਾਕ ਘਟਨਾ ਵਾਪਰੀ—

ਹੁਣ ਨਿਰੰਕਾਰੀਆਂ ਦੇ ਆਚਰਨਕ ਵਿਵਹਾਰ} ਅਤੇ ਖਾਣ ਪੀਣ ਦੀਆਂ ਖੁਲ੍ਹਾਂ ਸਬੰਧੀ ਪਰਚਾਰ ਦੇ ਨਾਲ ਦੇਹਧਾਰੀ ਗੁਰੂਆਂ ਨੂੰ ਖਤਮ ਕਰਣ ਦੀਆਂ ਗੱਲਾਂ ਫੇਰ ਕੀਤੀਆਂ ਜਾ ਰਹੀਆਂ ਹਨ, ਇਹਨਾਂ ਵਿਚ ਉਹ ਵਰਗ ਵੀ ਸ਼ਾਮਲ ਹਨ ਜਿਨ੍ਹਾਂ ਦੀ ਰਹ ਰੀਤ ਨਿਰੰਕਾਰੀਆਂ ਦੀ ਕਥਿਤ ਰਹੁ ਰੀਤ ਤੋਂ ਬਿਲਕੁਲ ਉਲਟ ਹੈ ਅਤੇ ਜੋ ਬਾਣੀ ਦੇ ਸਤਿਕਾਰ ਵਿਚ ਸਭ ਤੋਂ ਅਗੇ ਹਨ।

ਹੁਣ ਜੇ ਤਾਂ ਗੁਰਬਾਣੀ ਜਾਂ ਗੁਰੂ ਗਰੰਥ ਸਾਹਿਬ ਦੇ ਸਤਿਕਾਰ ਦਾ ਸਵਾਲ ਹੈ ਤਾਂ ਇਹ ਬਿਲਕੁਲ ਵਖਰਾ ਹੈ ਪਰ ਜੇ "ਗੁਰੂ ਡੰਮ" ਖਤਮ ਕਰਨ ਦਾ ਹੈ ਤਾਂ ਇਹ ਬਿਲਕੁਲ ਵੱਖਰਾ ਹੈ। ਇਸ ਬਾਰੂਦੀ ਸਥਿਤੀ ਤੋਂ ਨਾਜਾਇਜ਼ ਲਾਭ ਉਠਾਉਣ ਲਈ ਜਾਂ ਸਥਿਤੀ ਨੂੰ ਹੋਰ ਖਰਾਬ ਕਰਨ ਲਈ ਕਈ ਤਰਾਂ ਦੇ ਅਤਿਵਾਦੀ, ਸ਼ਰਾਰਤੀ ਅਨਸਰ ਕਈ ਪ੍ਰਕਾਰ ਦੇ ਇਸ਼ਤਿਹਾਰ ਤੇ ਸਾਈਕਲੋਸਟਾਈਲਡ ਕਾਗਜ਼ ਵੰਡ ਰਹੇ ਹਨ। ਕਿਸੇ ਵਿਚ ਸਰਵਨਾਸ਼ ਦੀਆ ਧਮਕੀਆਂ ਹਨ ਕਿਤੇ ਅਕਾਲੀ ਲੀਡਰਸ਼ਿਪ ਤੇ ਸਰਕਾਰ ਨੂੰ ਨਿਪੁੰਸਕ ਸਿੱਧ ਕੀਤਾ ਜਾ ਰਿਹਾ ਹੈ।

ਹੁਣ ਤੱਕ ਪੰਜਾਬ ਸਰਕਾਰ ਅਤੇ ਅਕਾਲੀ- ਲੀਡਰਸ਼ਿਪ ਨੇ ਜ਼ੁਮੇਦਾਰਾਨਾ ਰੋਲ ਅਦਾ ਕੀਤਾ ਹੈ ਪਰ ਅਗੋਂ ਤੋਂ ਅਜਿਹੀਆਂ ਵਾਰਦਾਤਾਂ ਦੀ ਰੋਕ-ਥਾਮ ਅਤੇ ਘਟ-ਗਿਣਤੀ ਸੰਪਰਦਾਵਾਂ ਦੇ ਤੌਖਲੇ ਮਿਟਾਉਣ ਲਈ ਅਕਾਲੀ ਦਲ ਅਤੇ ਸਰਕਾਰ ਨੂੰ ਜਤਨ ਕਰਨੇ ਚਾਹੀਦੇ ਹਨ ਅਤੇ ਇਕ ਆਲ ਪਾਰਟੀਜ਼ ਕਾਨਫਰੰਸ ਕਰ ਕੇ ਅਗੋਂ ਵਾਸਤੇ ਪੇਸ਼ ਬੰਦੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

—ਜਗਦੀਸ਼ ਸਿੰਘ

# ਗ਼ਜ਼ਲ

—ਸੁਰਿੰਦਰ ਸਾਗਰ

ਇਸ਼ਕ ਥੀਂ ਰੌਸ਼ਨ ਹੈ ਜਿਹੜੀ, ਤੂਰ ਹੈ ਉਹ ਜ਼ਿੰਦਗੀ।
ਪਿਆਰ ਛੋਹ ਜਿਸ ਨੂੰ ਮਿਲੀ ਹੈ, ਨੂਰ ਹੈ ਉਹ ਜ਼ਿੰਦਗੀ॥
ਡੁੱਬ ਜਾਵਣ ਦੇ ਡਰੋਂ ਜਿਸ, ਲਹਿਰ ਨੂੰ ਨਾ ਚੁੰਮਿਆ,
ਹਰ ਕਿਨਾਰੇ ਹੀ ਨੂੰ ਨਾ-ਮੰਜ਼ੂਰ ਹੈ ਉਹ ਜ਼ਿੰਦਗੀ॥
ਜਿਸ ਦੇ ਹਿੱਸੇ ਪਾਕ ਤੇ ਨਿਰਛਲ ਰਿਦੇ ਦਾ ਹੁਸਨ ਹੈ,
ਸਾਂਵਲੀ ਚੰਮੜੀ ਦੇ ਵਿਚ ਭੀ ਹੂਰ ਹੈ ਉਹ ਜ਼ਿੰਦਗੀ॥
ਮਰ ਮਿਟੀ ਜੋ ਫਰਜ਼ ਤੇ, ਇਨਸਾਨੀਅਤ ਤੇ ਮਰ ਮਿਟੀ,
ਮਰ ਕੇ ਭੀ, ਮਿਟ ਕੇ ਭੀ, ਮੌਤੋਂ ਦੂਰ ਹੈ ਉਹ ਜ਼ਿੰਦਗੀ॥
ਸ਼ਮਾਂ ਬਣਕੇ ਜਲ ਪਈ ਜੋ ਕਾਲਖਾਂ ਨੂੰ ਧੋ ਗਈ,
ਸਿਦਕ ਦੇ ਹਰ ਜ਼ਖ਼ਮ ਤੇ ਅੰਗੂਰ ਹੈ ਉਹ ਜ਼ਿੰਦਗੀ॥
ਕਿਰਤ ਨੂੰ ਜਿਸ ਕੋਹਿਆ, ਪਰ ਪੂਜਿਆ ਕਰਤਾਰ ਨੂੰ,
ਇਕ ਅਧੂਰਾ, ਹੀਣ ਕੁਦਸਤੂਰ ਹੈ ਉਹ ਜ਼ਿੰਦਗੀ॥
ਮੁਸ਼ਕਿਲਾਂ ਵਿਚ ਰੋ ਪਈ ਜੋ ਜ਼ੁਲਮ ਸਾਂਹਵੇਂ ਝੁਕ ਗਈ,
ਜ਼ਿੰਦਗੀ ਦੇ ਪਾਣੀਆਂ ਤੇ ਬੂਰ ਹੈ ਉਹ ਜ਼ਿੰਦਗੀ॥

—0—

# ਇਕ ਨਜ਼ਮ

—ਤੁਲੀ

ਰਾਹੇ ਪੈ ਗਈ ਰੌਸ਼ਨ-ਬਾਨੋ, ਮੁੜ ਕਾਲੇ ਬਾਜ਼ਾਰਾਂ ਦੇ
ਰੋਗ ਗੁਆ ਕੀ ਸਕਦੇ ਜੁਗਨੂੰ, ਅੰਧਕਾਰਾਂ, ਬੀਮਾਰਾਂ ਦੇ।
ਝਟਕਾ ਝਟਕਾ ਸੂਰਜ ਹੋਇਆ, ਕੀਮਾ ਸੁਬ੍ਹਾ ਕੀਮਾ ਹੋਈ,
ਭਾਵੇਂ ਚਿੱਟੇ ਦਿਨ ਦੇ ਬਰਛੇ, ਵਰ੍ਹਦੇ ਵਾਂਗ ਕਟਾਰਾਂ ਦੇ।
ਧਖਿਆਇਆ ਧਖਿਆਇਆ ਮੌਸਮ, ਕੋਰਾ ਕੋਰਾ ਰੁਤ ਬਣੀ,
ਭਾਰੂ ਭਾਰੂ ਕਲੀਆਂ ਉੱਤੇ, ਮੌਸਮ ਨੇ ਤਲਵਾਰਾਂ ਦੇ।
ਬੇਸ਼ਕ ਗੁਲਸ਼ਨ ਪੀਲਾ ਹੋਇਆ, ਹੀਲਾ ਕਰਦਾ ਜੀਵਨ ਦਾ,
ਝੱਖੜਾਂ ਦੇ ਵਿਚ ਲਾਠਾਂ ਵਰਗੇ, ਜਿਗਰੇ ਨੇ ਗੁਲਜ਼ਾਰਾਂ ਦੇ।
ਦਰਵੇਸਾਂ ਨੂੰ ਪੁਛਦੀ ਫਿਰਦੀ, ਗਲੀ ਗਲੀ ਦੀ ਨੁੱਕਰ ਹੈ,
ਕਿਉਂ ਨ ਬਾਜ਼ੂ ਆਪਣੇ ਦਿਸਦੇ, ਸਾਡੇ ਮੱਦਦ ਗਾਰਾਂ ਦੇ:
ਦਰਵੇਸਾਂ ਵਿਚ ਬਿੱਲੀ ਦਾ ਦਿਲ ਤੱਕਦਾ ਹਾਂ
ਤੱਕਦਾ ਹਾਂ ਘੁੱਗੀਆਂ ਦੇ ਦਿਲ ਵਿਚ ਬਾਜ਼ਾਂ ਨੂੰ
ਦਰਵੇਸਾਂ ਬਿਨ ਕੌਣ ਸੁਣੇ ਆਵਾਜ਼ਾਂ ਨੂੰ
ਰਾਵਣ ਦੇ ਦਸਵੇਂ ਸਿਰ ਮਗਰੋਂ—ਖੋਤੇ ਦੇ ਸਿਰ ਉੱਗਦੇ ਨੇ
ਪਰ ਉਸਦੇ ਅੰਧਕਾਰ ਦਿਵਸ ਨ ਪੁੱਗਦੇ ਨੇ,
ਬੰਨ੍ਹ ਕੇ ਕਾਲ ਨਾਲ ਪਾਵੇ ਦੇ—
ਅਰਥ ਦੇਣ ਪਰਵਾਜ਼ਾਂ ਨੂੰ।
ਬੁਲਬੁਲ ਕੋਇਲ, ਦੀ ਗਾਥਾ 'ਤੇ,
ਸ਼ਾਰਕ ਉੱਲੂ ਭਾਰੂ ਨੇ
ਥਾਂ ਥਾਂ ਉੱਤੇ ਬੈਠੇ, ਸੱਪ ਉਡਾਰੂ ਨੇ।
ਬੇਪਰਤੀਤੀ ਨਾਗ-ਰਾਤ ਦੀ ਅੰਮਾ ਹੈ
ਬੱਕਰੀ ਦਾ ਪਰਛਾਵਾਂ ਊਠ ਤੋਂ ਲੰਮਾ ਹੈ।

—0—

# ਇਕ ਛਿੱਟ ਚਾਨਣ ਦੀ

[ਇਕ ਸੁਪਨ-ਪਰੀ ਨੂੰ ਸਮਰਪਤ]

ਸੁਰਜੀਤ ਖੁਰਸ਼ੀਦੀ

ਦਿਲ ਦੀ ਦੁਨੀਆਂ ਦੇ ਵਿਚ
ਇਹ ਕੈਸਾ ਮੌਸਮ ਆਇਆ ਹੈ।
ਦਿਲ ਦੀ ਕਲੀ ਕਲੀ ਖਿੜੀ ਹੈ
ਪੱਤਾ ਪੱਤਾ ਮੁਸਕਾਇਆ ਹੈ।
ਭਾਵੇਂ ਦਿਲ ਦੇ ਹਰ ਕੋਨੇ 'ਤੇ
ਪੱਤ-ਝੜ ਦਾ ਡੂੰਘਾ ਸਾਇਆ ਹੈ
ਇਹ ਕੈਸਾ ਮੌਸਮ ਆਇਆ ਹੈ

ਕਿਸ ਨੇ ਇਕ ਕਬਰ ਦੇ ਉਤੇ
ਗੁੰਚਾ ਆਣ ਸਜਾਇਆ ਹੈ
ਸ਼ਮਸ਼ਾਨ ਦੇ ਇਕ ਕੋਨੇ ਵਿਚ ਕਿਸਨੇ
ਸਬਰਾ ਆਣ ਲਗਾਇਆ ਹੈ।
ਖੜੇ-ਸੁਕ ਬੂਟੇ ਰੁੰਡ ਮਰੁੰਡ 'ਤੇ
ਪੰਛੀ ਚਹਿਚਹਾਇਆ ਹੈ
ਇਹ ਕੈਸਾ ਮੌਸਮ ਆਇਆ ਹੈ।

ਸੱਤ-ਰੰਗੀ-ਪੀਂਘ ਦੇ ਉਤੇ ਕਿਸ ਨੇ
ਬਾਹੀਂ ਫੜ ਕੇ ਸੁਵਾਗਤ ਕਰਕੇ
ਆਪਣੇ ਸੰਗ ਬਠਾਇਆ ਹੈ
ਇਹ ਕੈਸਾ ਮੌਸਮ ਆਇਆ ਹੈ

ਸਦੀਆਂ ਦੇ ਤਰਸੇਵੇਂ ਪਿਛੋਂ
ਬੂੰਦ-ਸੁਆਂਤੀ-ਬੱਦਲ ਛਾਏ
ਰੋਮ ਰੋਮ ਤਰਿਹਾਇਆ ਹੈ
ਇਹ ਕੈਸਾ ਮੌਸਮ ਆਇਆਂ ਹੈ

ਦਿਲ ਦੀ ਦੁਨੀਆਂ ਦੇ ਵਿਚ ਭਾਵੇਂ
ਪੱਤ—ਝੜ ਦਾ ਡੂੰਘਾ ਸਾਇਆ ਹੈ
ਦਿਲ ਦੀ ਕਲੀ ਕਲੀ ਖਿੜੀ ਹੈ
ਪੱਤਾ ਪੱਤਾ ਮੁਸਕਾਇਆ ਹੈ
ਇਹ ਕੈਸਾ ਮੌਸਮ ਆਇਆ ਹੈ
ਇਹ ਕੈਸਾ ਮੌਸਮ ਆਇਆ ਹੈ।

—0—

# ਇਕ ਭੁਖ

ਹਰਭਜਨ ਸਿੰਘ ਬਾਜਵਾ

ਭੁਖ ਘਟੀ ਨਹੀਂ, ਭੁਖ ਵਧੀ ਏ
ਟਿਕਟ ਦੀ ਲਾਲਸਾ ਮਰ ਗਈ ਏ।
ਚਾਂਦੀ ਦੇ ਸਿਕਿਆਂ ਨਾਲ
ਤੋਲੇ ਜਾਣ ਦੀ ਭੁਖ ਵਧੀ ਏ!
ਮੇਰੇ ਤਰਲਿਆਂ ਨੇ
ਇਹ ਵੀ ਆਸ ਪੂਰੀ ਕਰ ਦਿਤੀ ਏ।
ਭਾਵੇਂ ਉਹ ਸਿਕੇ ਮੇਰੇ ਆਪਣੇ ਸਨ
ਅਖਬਾਰਾਂ ਨੇ ਤਾਂ ਇਕ ਸੁਰਖੀ ਵਧੀਆ ਰਚੀ ਏ
ਸੌ ਪਾਪੜ ਵੇਲ ਕੇ
ਇਕ ਐਮ.ਐਲ.ਏ. ਦੀ ਥਾਂ ਖੜੀ ਏ।
ਠੱਗੀਆਂ ਹਜ਼ਾਰਾਂ ਮਾਰ ਕੇ
ਇਕ ਮਨਿਸਟਰੀ ਪਲੇ ਪੜੀ ਏ
ਹੁਣ ਵੀ ਨਾ ਠੱਗਾਂ ਲੋਕਾਂ ਨੂੰ
ਤਾਂ ਮੇਰੀ ਕਿਸਮਤ ਸੜੀ ਏ।
ਲੋਕਾਂ ਤਾਂ ਵੋਟ ਦਿਤੇ ਸਨ
ਸਾਡਾ ਸੇਵਾਦਾਰ ਬਣੇਗਾ।
ਵੋਟਰਾਂ ਦੀ ਕਿਸਮਤ ਮਾੜੀ
ਵਜ਼ੀਰ ਦੀ ਅਜੇ ਵੀ ਨਾ ਭੁਖ ਮਰੀ ਏ।
ਰੰਗ ਕੋਈ ਹੋਵੇ
ਵਜ਼ੀਰ ਨੂੰ ਰੰਗਤ ਆਪਣੀ ਪਾਰਟੀ ਦੀ ਚੜ੍ਹੀ ਏ
ਉਹਨਾਂ ਤੋਂ ਕੀ ਭਲਾ ਮੰਗਦੇ ਹੋ
ਜਿੰਨਾਂ ਪਹਿਲਾਂ ਹੀ ਝੋਲੀ ਫੜੀ ਏ।
ਭੁਖ ਘਟੀ ਨਹੀਂ ਭੁਖ ਵਧੀ ਏ।

—0—

## ਗ਼ਜ਼ਲ

ਸੁਰਿੰਦਰ ਸਾਗਰ

ਜ਼ਿੰਦਗੀ ਤੇ ਜਦ ਵਿਚਾਰੇ ਆਦਮੀ।
ਮਹਿਲ ਰੇਤੇ ਦੇ ਉਸਾਰੇ ਆਦਮੀ॥

ਜ਼ਿੰਦਗੀ ਸੁਹਣਾ ਤੇ ਦਿਲਕਸ਼ ਹੈ ਸਫਰ
ਸ਼ਰਤ ਹੈ, ਤੁਰਨੋਂ ਨਾ ਹਾਰੇ ਆਦਮੀ॥

ਜ਼ਿੰਦਗੀ ਚੋਂ ਜਦ ਕੁਈ ਜਾਂਦਾ ਰਹੇ,
ਜ਼ਿੰਦਗੀ ਕੀਕਣ ਗੁਜ਼ਾਰੇ ਆਦਮੀ ?

ਜ਼ਿਦਗੀ ਜੀਂਦੇ ਜਦੋਂ ਕਾਦਿਰਾਂ ਦੇ ਵਾਂਗ
ਮੌਤ ਨੂੰ ਤਰਦੇ ਇਜ਼ਾਰੇ ਆਦਮੀ॥

ਆਦਮੀ ਜਦ ਆਦਮੀ ਨੂੰ ਪਿਆਰਦੇ
ਜ਼ਿੰਦਗੀ ਨੂੰ ਤਦ ਪਿਆਰੇ ਆਦਮੀ॥

ਜ਼ਿੰਦਗੀ ਜੀਂਦੇ ਨਹੀਂ ਇਸ ਦੌਰ ਵਿਚ
ਵਕਤ ਨੂੰ ਲਾਉਂਦਾ ਹੈ ਲਾਰੇ ਆਦਮੀ।

ਹੈ ਬੜੀ ਮੁਸ਼ਕਿਲ ਪਹੇਲੀ 'ਸਾਗਰਾ'
ਜ਼ਿੰਦਗੀ ਜਿਸ ਨੂੰ ਪੁਕਾਰੇ ਆਦਮੀ॥

ਕਾਲਾਂਵਾਲੀ ਜਿ: ਸਿਰਸਾ

—0—

## ਪਰਜਾ

—ਇਕਬਾਲ ਦੀਪ

ਲੋਕ-ਰਾਜੀ ਮੈਂ ਪਰਜਾ ਹਾਂ
ਜਿਸ ਦਾ ਕੋਈ ਪਤੀ ਨਹੀਂ
ਜਿਹੜਾ ਉਠਿਆ
ਉਸ ਨੇ ਅਧਿਕਾਰ ਜਮਾਇਆ।
'ਗਰੀਬ ਦੀ ਜੋਰੂ
ਸਭ ਦੀ ਭਾਬੀ।'
ਦੁਖਾਂ ਦੀ ਜਿਲਣ 'ਚ
ਲੱਕ ਲੱਕ ਫਾਬੀ ਨੂੰ ਮਿਲੇ ਨਾ ਢੋਈ।
ਕਿਸ ਪਾਸ ਕਰਾਂ ਅਰਜੋਈ ?
'ਨਗਾਰਖਾਨੇ 'ਚ ਤੂਤੀ ਦੀ ਆਵਾਜ਼
ਕਦ ਸੁਣ ਹੋਈ ?'
ਸੱਜੇ, ਖੱਬੇ ਮੇਰੇ ਦੋ ਹਮਾਇਤੀ
ਸੱਜੇ ਦੇ ਹੱਥ ਮੇਰੀ ਸੱਜੀ ਬਾਂਹ
ਖੱਬੇ ਦੇ ਹੱਥ ਖੱਬੀ
ਦੋਵੇਂ ਅੱਡੀ ਚੋਟੀ ਦਾ ਜ਼ੋਰ ਲਗਾ ਕੇ
ਮੈਨੂੰ ਮੁਕਤ ਕਰਾਉਣ ਦਾ ਲੱਭਣ ਰਾਹ।
ਇਸ ਖਿਚ-ਧੂਹ 'ਚ ਲਗਦੈ
ਵਧਿਆ ਜਾਣੈ ਮੇਰਾ ਫਾਹ।
ਮੈਂ ਅਭਾਗੀ ਸਾਰ ਕੀ ਜਾਣਾ
ਉਚਿਤ ਹੈ ਕਿਹੜਾ ਰਾਹ ?
ਸੱਜਾ ਆਖੇ—
ਮੇਰੇ ਦਸੇ ਰਾਹ ਤੇ ਬਾਗ ਵਿਛੇ ਨੇ
ਜੰਨਤ ਬਾਂਹ ਪਸਾਰ ਕੇ ਬੈਠੀ ।
ਖੱਬੇ ਦੇ ਬੋਲ ਉਦੂੰ ਵੀ ਮਿੱਠੇ—ਉਚੇ
ਫੇਰ ਮੇਰੀ ਮੰਦ ਬੁੱਧੀ ਨੂੰ ਸਮਝ ਨਾ ਲਗੇ
ਦੋਵੇਂ ਅਡ ਅੱਡ ਦਿਸ਼ਾਵਾਂ ਵਲੇ
ਮੈਨੂੰ ਖਿੱਚ ਕੇ
ਕਿਉਂ ਲੈ ਜਾਣਾ ਚਾਂਹੁਣ !

——

# ਚਾਰ ਗ਼ਜ਼ਲਾਂ

ਗੁਰਭਜਨ ਸਿੰਘ

ਦਿਲ ਦਾ ਹਾਲ ਜੇ ਇਹ ਸੀ ਕਰਨਾ
ਬੇਕਦਰਾਂ ਕਿਉਂ ਲਾਇਆ ਦਿਲ ?
ਰਾਹ ਔਖਾ ਨਹੀਂ ਜਾਂਦਾ ਏਧਰ
ਹਰ ਵਾਰੀ ਸਮਝਾਇਆ ਦਿਲ ।
ਦਿਲ ਦੇ ਗਾਹਕ ਬਥੇਰੇ ਆਉਂਦੇ
ਐਪਰ ਕੋਈ ਨਾ ਆਇਆ ਦਿਲ ।
ਪਰਖ ਲਵੇ ਜੋ ਚਾਹੇ ਦਿਲ ਨੂੰ
ਜਾਣਾ ਨਹੀਂ ਪਰਤਾਇਆ ਦਿਲ
ਸਾਰਾ ਦਿਨ ਮੁਨਿਆਦੀ ਕੀਤੀ
ਇਕ 'ਉਹ' ਲੈਣ ਨਾ ਆਇਆ ਦਿਲ ।
ਵਾਅਦਾ ਇਕ ਨਿਭਾਇਆ ਉਸ ਨਾ,
ਚੰਗਾ ਉਸ ਵਿਖਾਇਆ ਦਿਲ ?
ਨਾ ਆਪਣੇ ਨਾ ਉਹਨਾਂ ਜੋਗਾ
ਐਸਾ ਗਿਆ ਠੁਕਰਾਇਆ ਦਿਲ ।
ਜੋ ਕੋਈ ਆਵੇ ਪਰਖੀ ਮਾਰੇ
ਮੰਡੀ ਵਿਚ ਕੁਰਲਾਇਆ ਦਿਲ ।
ਬਿਨ ਤੇਰੇ ਦਿਲ ਕਿਤੇ ਨਾ ਲਗਾ
ਦੇਸਾਂ ਵਿਚ ਘੁੰਮਾਇਆ ਦਿਲ ।
ਸ਼ਹਿਰ ਤੇਰੇ ਦੀ ਭੀੜ ਗੁਆਚਾ
ਮੁੜਕੇ ਹੱਥ ਨਾ ਆਇਆ ਦਿਲ ।
ਸਸਤੇ ਦਰ ਲੁਟਾ ਦੇਣਾ ਏ
ਦਰ ਤੇਰੇ ਤੇ ਆਇਆ ਦਿਲ ।

---

ਗੁਰਭਜਨ ਸਿੰਘ

ਵਿਕਰੀ ਤੇ ਅਜ ਲਾਇਆ ਦਿਲ ।
ਏਸੇ ਲਈ ਘਬਰਾਇਆ ਦਿਲ ।
ਰੋਗੀ ਦਿਲ, ਕੋਈ ਰੋਗ ਨਾ ਬੁਝੇ,
ਬੜੇ ਥਾਈਂ ਦਿਖਲਾਇਆ ਦਿਲ ।
ਇਹ ਨਾਜ਼ੁਕ ਤੇ ਅਥਰਾ ਡਾਢਾ
ਨਹੀਂ ਕਿਸੇ ਨੂੰ ਭਾਇਆ ਦਿਲ ।
ਪੈ ਜਾਣਾ ਸੀ ਜੋ ਲਹੂ ਚਿਟਾ
ਕਾਹਨੂੰ ਪਿਆਰ ਰੰਗਾਇਆ ਦਿਲ ?
ਦੁਖਿਆ ਦਿਲ ਦੁਆ ਨਹੀਂ ਦਿੰਦਾ
ਜਾਏ ਨਾ ਕਦੇ ਦੁਖਾਇਆ ਦਿਲ ।

---

ਡਾ. ਹਰਨੇਕ ਸਿੰਘ ਕੋਮਲ

ਚੰਚਲ ਕਲੀਆਂ ਮਹਿਕ ਲੁਟਾਈ ।
ਸੁਕਿਆਂ ਪੱਤਰਾਂ ਰੌਲੀ ਪਾਈ ।
ਕਿਹੜੇ ਪਾਸੇ ਜਾਵੇ ਕੋਈ,
ਹਰ ਪਾਸੇ ਹੈ ਕਾਲਖ ਛਾਈ ।
ਚਾਨਣ ਦੀ ਗਲ ਜਿਸ ਨੇ ਕੀਤੀ,
ਲੋਕਾਂ ਉਸ ਦੀ ਖਿਲੀ ਉਡਾਈ ।
ਆ ਕੇ ਦਿਲ ਦੀ ਚੋਰੀ ਕੀਤੀ,
ਜਾ ਕੇ ਸਾਡੀ ਨੀਂਦ ਚੁਰਾਈ ।
ਉਹ ਰੁੱਖ ਲੋਕਾਂ ਹਥੋਂ ਸੜਿਆ,
ਲੋਕਾਂ ਨੂੰ ਜਿਸ ਠੰਡ ਵਰਤਾਈ ।

—0—

ਗੁਰਨਾਮ ਸਿੰਘ ਸੇਖੋਂ

ਅੱਜ ਫਿਰ ਸਜਣਾ ਨੇ ਹੈ ਆਣਾ ।
ਉਸ ਨੂੰ ਦਿਲ ਦਾ ਹਾਲ ਸੁਨਾਣਾ ।
ਤੇਰੇ ਸ਼ਹਿਰ 'ਚ ਅਸੀਂ ਪੰਖੇਰੂ,
ਮਾਰ ਉਡਾਰੀ ਮੁੜ ਨਾ ਆਣਾ ।
ਡੁੱਬਦਾ ਸੂਰਜ ਵੇਖ ਕੇ ਸੋਚਾਂ,
ਮੇਰੀ ਆਸ ਨੇ ਇੰਜ ਮਰ ਜਾਣਾ ।
ਜੀਵਨ ਦੇ ਇਸ ਮਾਰੂਥਲ ਵਿਚ,
ਕਦੇ ਨਾ ਸੁੱਚਾ ਫੁਲ ਮੁਸਕਾਣਾ ।
'ਸੇਖੋਂ' ਤੇਰੇ ਮੇਲ ਨੂੰ ਤਰਸੇ,
ਬਦਲਾਂ ਨੂੰ ਜਿਉਂ ਮੋਰ ਨਿਮਾਣਾ ।

ਆਲਮਵਾਲਾ ਰਾਹੀਂ ਮਲੋਟ
ਜ਼ਿਲਾ—ਫਰੀਦਕੋਟ ।

---



ਦਿਲੀ—ਭਰਤ ਪੁਰ ਦੀ ਫਰਮ ਮੈਸਰਜ਼ ਸਟੈਂਡਰਡ ਫਾਸਟਨਰਜ਼ ਨੂੰ ਬਾਹਰਲੇ ਮੁਲਕਾਂ ਨੂੰ ਮਾਲ ਭੇਜਣ ਲਈ ਸਾਲ 1976-77 ਵਾਸਤੇ ਬਰਾਮਦ ਵਿਚ ਉਤਮਤਾ ਦਾ ਐਵਾਰਡ (Award for export excellence) ਦਿਤਾ ਗਿਆ।

ਤਸਵੀਰ ਵਿਚ ਫਰਮ ਦੇ ਮੈਨੇਜਿੰਗ ਡਾਇਰੈਕਟਰ ਸ: ਹਰਵਿੰਦਰ ਸਿੰਘ ਹੰਸਪਾਲ, ਭਾਰਤ ਸਰਕਾਰ ਦੀ ਸੰਸਥਾ, ਐਨਜੀਨਅਰਿੰਗ ਐਕਸਪੋਰਟਸ ਪਰੋਮੋਸ਼ਨ ਕਾਂਉਸਲ ਦੇ ਚੇਅਰਮੈਨ ਸ੍ਰੀ ਆਰ. ਸੀ. ਮਾਹੇਸ਼ਵਰੀ ਪਾਸੋਂ ਐਵਾਰਡ ਪ੍ਰਾਪਤ ਕਰ ਰਹੇ ਹਨ।

## ਵਰਿਆਮ ਨੂੰ ਸਹਿਯੋਗ

ਸ: ਲਾਭ ਸਿੰਘ (ਹੈਦਰਾਬਾਦ) ਆਜ਼ਾਦ ਮਾਰਕਿਟ ਦਿਲੀ ਨੇ ਆਪਣੇ ਸਪੁਤਰ ਸ: ਅਵਤਾਰ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ਇਕੀ ਰੁਪਏ ਦਾ ਸਹਿਯੋਗ ਵਰਿਆਮ ਨੂੰ ਦਿਤਾ ਹੈ। —ਧੰਨਵਾਦ

ਵੱਖ ਵੱਖ ਅਵਸਰਾਂ ਤੇ ਵਰਿਆਮ ਨੂੰ ਮਾਇਕ ਸਹਾਇਤਾ ਭੇਜਣ ਵਾਲੇ ਸਜਨ ਕ੍ਰਿਪਾ ਕਰਕੇ ਰਕਮ ਦੇ ਹਿਸਾਬ ਨਾਲ ਨਵੇਂ ਐਡਰੇਸ ਵੀ ਭੇਜਿਆ ਕਰਨ ਤਾਂ ਕਿ ਅਸੀਂ ਉਸ ਸਹਾਇਤਾ ਦੇ ਬਦਲੇ ਨਵੇਂ ਗਾਹਕਾਂ ਨੂੰ ਪਰਚੇ ਭੇਜ ਸਕੀਏ। ਇਸ ਪ੍ਰਕਾਰ ਵਰਿਆਮ ਦਾ ਘੇਰਾ ਵੀ ਵਿਸ਼ਾਲ ਹੋਵੇਗਾ ਤੇ ਸਹਿਯੋਗੀਆਂ ਦੀ ਸਹਾਇਤਾ ਦੀ ਧੰਨਵਾਦ ਸਹਿਤ ਨਵੇਂ ਮੈਂਬਰਾਂ ਦੇ ਰੂਪ ਵਿਚ ਸਵੀਕਾਰੀ ਜਾਵੇਗੀ। ਮੈਨੇਜਰ

## ਪਾਠਕਾਂ ਪ੍ਰਤੀ ਬੇਨਤੀ

- ਵਰਿਆਮ ਵਿਚ ਛਪੀਆਂ ਰਚਨਾਵਾਂ ਬਾਰੇ ਆਪਣੇ ਖਿਆਲ ਸਾਨੂੰ ਲਿਖ ਕੇ ਭੇਜੋ ਤਾਂ ਜੋ ਅਸੀਂ ਪਰਚਾ ਵਧੀਆ ਤੋਂ ਵਧੀਆ ਤਿਆਰ ਕਰ ਸਕੀਏ।
- ਹਰ ਪਾਠਕ ਵਰਿਆਮ ਦੇ ਦੋ ਸਾਲਾਨਾ ਮੈਂਬਰ ਜ਼ਰੂਰ ਬਣਾਵੇ।
- ਆਪਣੀਆਂ ਕਾਰੋਬਾਰੀ ਫਰਮਾਂ, ਦੁਕਾਨਾਂ, ਕਾਰਖਾਨਿਆਂ ਦੇ ਇਸ਼ਤਿਹਾਰ ਵਰਿਆਮ ਵਿਚ ਜ਼ਰੂਰ ਦਿਓ। ਇਸ ਨਾਲ ਜਿਥੇ 'ਵਰਿਆਮ' ਨੂੰ ਅਸੀਂ ਹੋਰ ਵਧੀਆ ਬਣਾ ਸਕਾਂਗੇ ਉਥੇ ਤੁਹਾਡੇ ਅਦਾਰੇ ਦੀ ਵੀ ਮਸ਼ਹੂਰੀ ਹੋਵੇਗੀ।
- ਪਰਚਾ ਨਾ ਪੁਜਣ ਦੀ ਸ਼ਕਾਇਤ ਸਦਾ ਚਿਠੀ ਪਤ੍ਰ ਦੁਆਰਾ ਲਿਖ ਕੇ ਕਰੋ।

'ਮੈਨੇਜਰ ਵਰਿਆਮ'

ਤਬਲਾ ਸਮਰਾਟ :—

# ਕਿਸ਼ਨ ਮਹਾਰਾਜ

—ਜਗਦੀਸ਼ ਸਿੰਘ

ਲਗ ਭਗ ਪੰਝੀ ਸਾਲਾਂ ਤੋਂ ਹਰਵਲਭ ਦੀ ਸਟੇਜ ਤੇ ਕਿਸ਼ਨ ਮਹਾਰਾਜ ਦੇ ਦਰਸ਼ਨ ਕਰਦਾ ਆਇਆ ਹਾਂ। ਗੋਰਾ ਮੁਖੜਾ, ਮਥੇ ਤੇ ਲਮਾ ਤਿਲਕ, ਸਿਲਕ ਦੇ ਕਢਾਈਦਾਰ ਕੁਰਤੇ ਅਤੇ ਸਫੈਦ ਦੁਧ ਚਿਟੀ ਬਨਾਰਸੀ ਸਟਾਈਲ ਧੋਤੀ ਪਹਿਣ ਕੇ ਜਦੋਂ ਉਹ ਸਟੇਜ ਤੇ ਆਉਂਦੇ ਹਨ ਤਾਂ ਸਰੋਤਿਆਂ ਵਿਚ ਇਕ ਵਖਰੀ ਕਿਸਮ ਦਾ ਉਤਸ਼ਾਹ ਅਤੇ ਜੋਸ਼ ਪਸਰ ਜਾਂਦਾ ਹੈ। ਘੁਸਰ-ਮੁਸਰ ਸ਼ੁਰੂ ਹੋ ਜਾਂਦੀ ਹੈ: "ਹੁਣ ਮਜ਼ਾ ਆਏਗਾ। ਵੇਖੀਂ ਹੁਣ ਕਿਵੇਂ ਲੜਾਈ ਹੁੰਦੀ ਹੈ"। ਅਤੇ ਜਦੋਂ ਵਾਦਕ ਦੇ ਆਲਾਪ . ਉਪਰੰਤ ਪੰਡਤ ਜੀ ਦਾ ਤਬਲਾ ਸ਼ੁਰੂ ਹੁੰਦਾ ਹੈ ਤਾਂ ਤਾਲ ਦੀ ਗਤੀ ਦੇ ਨਾਲ ਨਾਲ ਸਰੋਤਿਆਂ ਦੇ ਦਿਲਾਂ ਦੀ ਧੜਕਣ ਵੀ ਤੇਜ਼ ਹੋ ਜਾਂਦੀ ਹੈ। ਅਨੇਕਾਂ ਮੌਲਿਕ ਟੁਕੜਿਆਂ, ਬਾਂਟਾਂ, ਰੇਲਿਆਂ, ਉਠਾਨਾਂ, ਪੜਨਾਂ ਅਤੇ ਚਕਰਦਾਰ ਤਿਹਾਈਆਂ ਉਪਰੰਤ ਜਦੋਂ ਸੱਮ ਤੇ ਆਉਂਦੇ ਹਨ ਤਾਂ 'ਧਾ' ਕਹਿੰਦਿਆਂ ਹਜ਼ਾਰਾਂ ਸਰੋਤਿਆਂ ਦੇ ਹਥ ਵੀ ਨਾਲ ਹੀ ਖੜੇ ਹੋ ਜਾਂਦੇ ਹਨ। ਤਬਲੇ ਤੇ ਪੇਸ਼ਕਾਰ ਅਤੇ ਕਾਂਟ ਛਾਂਟ ਐਸੀ ਸੋਹਣੀ ਲੈਅ-ਕਾਰੀ ਨਾਲ ਕਰਕੇ ਉਸ ਪਿਛੋਂ ਪਰਾਲ ਬੰਨ ਕੇ ਅਜਿਹੀ ਤਿਹਾਈ ਵਜਾਉਂਦੇ ਹਨ ਕਿ ਨਾਮੀ ਗਰਾਮੀ ਆਰਟਿਸਟ ਤਾਂ ਇਕ ਬੰਨੇ, ਸ਼ਾਸਤਰੀ ਸੰਗੀਤ ਤੋਂ ਅਨਜਾਣ ਲੋਕ ਵੀ ਵਾਹ ਵਾਹ ਕਹਿਣ ਤੇ ਬਦੋ ਬਦੀ ਮਜਬੂਰ ਹੋ ਜਾਂਦੇ ਹਨ । ਇਹ ਕਿਸ਼ਨ ਮਹਾਰਾਜ ਦੀ ਹੀ ਵਿਲਖਣਤਾ ਹੈ।

ਕਿਸ਼ਨ ਮਹਾਰਾਜ ਬਾਰੇ ਕਈ ਸ੍ਰੋਤਾਂ ਮਸ਼ਹੂਰ ਹਨ। "ਉਹਨਾਂ ਦੇ ਤਬਲੇ ਵਾਦਨ ਨਾਲ ਸ਼ੀਸ਼ੇ ਵਿਚ ਤ੍ਰੇੜ ਆ ਗਈ ਸੀ ...ਉਹਨਾਂ ਬੜਾ ਕਠਨ ਅਭਿਆਸ ਕੀਤਾ ਹੈ... ਉਹ ਘੋੜੇ ਤੇ ਚੜ੍ਹ ਕੇ ਦੁਨਾਲੀ ਮੋਢੇ ਦੇ ਰੱਖ ਕੇ ਤਬਲਾ ਵਜਾਉਣ ਜਾਂਦੇ ਸਨ... ਕਿਸੇ ਸਮਾਗਮ ਵਿਚ ਸਰੋਤੇ ਕਿਸੇ ਵੀ ਕਲਾਕਾਰ ਨੂੰ ਸੁਣਦੇ ਨਹੀਂ ਸਨ, ਹੂਟ ਕਰ ਦਿੰਦੇ ਸਨ। ਕਿਸ਼ਨ ਮਹਾਰਾਜ ਗਏ ਘੋੜੇ ਤੋਂ ਉਤਰ ਕੇ ਸ਼ਾਹਾਨਾ ਅੰਦਾਜ਼ ਵਿਚ (ਜਿਵੇਂ ਵਿਗੜਿਆ ਜਾਗੀਰਦਾਰ ਹੁੰਦਾ ਹੈ,) ਸਟੇਜ ਤੇ ਪਹੁੰਚੇ, ਗਲ ਵਿਚ ਪਸਤੌਲ ਸੀ ਜੋ ਸਾਰਿਆਂ ਨੂੰ ਦਿਸ ਰਿਹਾ ਸੀ। ਬੜੀ ਸ਼ਾਨ ਨਾਲ ਤਬਲਾ ਵਜਾਇਆ ਕੋਈ ਕੁਸਕਿਆ ਤੱਕ ਨਹੀਂ।' ਇਤਿਆਦਿਕ।

ਕਿਸ਼ਨ ਮਹਾਰਾਜ ਨੂੰ ਤਬਲਾ ਸਮਰਾਟ, ਲੈਅ ਚਕ੍ਰਵਰਤੀ, ਲੈਅ ਭਾਸਕਰ, ਚੈਂਪੀਅਨ ਆਫ ਲੈਅ, ਤਾਲ ਚਿੰਤਾਮਨਿ, ਸੰਗੀਤ ਰਤਨ ਅਤੇ ਅਨੇਕਾਂ ਹੋਰ ਉਪਾਧੀਆਂ ਨਾਲ ਜਾਣਿਆ ਜਾਂਦਾ ਹੈ। ਉਹ ਬਨਾਰਸ ਘਰਾਣੇ ਦੇ ਸਿਰਮੌਰ ਤਬਲਾ ਵਾਦਕ ਹਨ. ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਈ ਸਨਮਾਨਾਂ ਨਾਲ ਸਤਿਕਾਰੇ ਗਏ ਹਨ। ਕਈ ਦੇਸ਼ਾਂ ਦਾ ਭਰਮਨ ਕਰ ਚੁਕੇ ਹਨ। ਉਹ ਬੜੇ ਮਾਨ ਮਤੇ ਕਲਾਕਾਰ ਹਨ ਉਹਨਾਂ ਦੇ ਗਿਰਦ ਪ੍ਰਸ਼ੰਸਕਾਂ ਦੀ ਹਮੇਸ਼ਾ ਭੀੜ ਲਗੀ ਰਹਿੰਦੀ ਹੈ। ਅਜਿਹੇ ਕਲਾਕਾਰ ਨਾਲ ਇੰਟਰਵੀਊ ਕਿਡਾ ਦਿਲਚਸਪ ਰਹੇਗਾ ?

ਜਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਿੰਦ ਪਧਰ ਤੇ ਸੰਗੀਤ ਸੰਮੇਲਨ ਕਰਾਉਣੇ ਸ਼ੁਰੂ ਕੀਤੇ ਹਨ। ਕਿਸ਼ਨ ਮਹਾਰਾਜ ਨਾਲ ਨੇੜੇ ਹੋਣ ਦਾ ਅਵਸਰ ਮਿਲਿਆ ਹੈ ਅਤੇ ਉਹਨਾਂ ਦੀ ਸ਼ਖਸੀਅਤ ਮੇਰੇ ਅੰਦਰ ਹੋਰ ਵੀ ਨਿਖਰੀ ਹੈ। ਦਿਲੀ, ਬੰਬਈ, ਜੰਮੂ ਜਲੰਧਰ ਮੰਡੀ ਸ਼ਹਿਰਾਂ ਵਿਚ ਤਾਂ ਕਾਨਫਰੰਸਾਂ ਵਿਚ ਮਿਲੇ ਹੀ ਹਾਂ ਦੋ ਚਾਰ ਵਾਰ ਬਨਾਰਸ ਵੀ ਉਹਨਾਂ ਦੇ ਘਰ ਜਾਣ ਦਾ ਮੌਕਾ ਮਿਲਿਆ ਹੈ। 'ਇੰਟਰਵੀਊ', 'ਇੰਟਰਵੀਊ' ਕਹਿਕੇ ਤਾਂ ਨਹੀਂ ਲਿਆ ਜਾ ਸਕਿਆ ਪਰ ਉਹਨਾ ਦੇ ਨਾਲ ਕਈ ਵਾਰ ਵਿਚਰਦਿਆਂ ਅਮਲੀ ਰੂਪ ਵਿਚ ਉਹਨਾਂ ਨੂੰ ਦੇਖਣ ਘੋਖਣ ਦਾ ਮੌਕਾ ਜ਼ਰੂਰ ਮਿਲਿਆ ਹੈ।

ਕਿਸ਼ਨ ਮਹਾਰਾਜ ਦਾ ਪਵਿੱਤਰ ਸ਼ਹਿਰ ਵਾਰਾਨਸੀ ਦੇ ਕਬੀਰ ਚੌਰਾ ਇਲਾਕਾ ਵਿਚ ਹਵੇਲੀ ਨੁਮਾ ਨਿਵਾਸ ਅਸਥਾਨ ਹੈ। ਕਬੀਰ ਚੌਰਾ ਵਿਚ ਹੀ ਭਗਤ ਕਬੀਰ ਦਾ ਮੰਦਰ ਹੈ ਅਤੇ ਕਬੀਰ ਪੰਥੀਆਂ ਦਾ ਹੈਡ ਕੁਆਰਟਰ ਵੀ। ਪੰਡਤ ਜੀ ਦੇ ਨਿਵਾਸ ਅਸਥਾਨ ਵਿਚ ਇਕ ਛੋਟੀ ਜਿਹੀ

ਵਾਟਕਾ ਹੈ ਜਿਸ ਵਿਚ ਵਿਚ ਭਾਂਤ ਸੁ ਭਾਂਤੇ ਚਿੜੀਆ ਕਬੂਤਰ ਅਤੇ ਹੋਰ ਜਾਨਵਰ ਹਨ। ਝੂਲਾ ਹੈ, ਫੁਹਾਰੇ ਹਨ, ਮੂਰਤੀਆਂ ਹਨ। ਸਾਹਮਣੇ ਦੋ ਕਮਰੇ ਹਨ ਜਿਥੇ ਸਿਖਿਆਰਥੀ ਰਿਆਜ਼ ਕਰਦੇ ਹਨ। ਅਨੇਕਾਂ ਪ੍ਰਕਾਰ ਦੀਆਂ ਤਬਲੇ ਦੀਆਂ ਜੋੜੀਆਂ ਪਈਆਂ ਹਨ। ਦਰਜਨਾਂ ਹੀ ਫਰੇਮ ਹੋਈਆਂ ਤਸਵੀਰਾਂ ਅਤੇ ਸਨਦਾਂ ਕਮਰੇ ਦਾ ਸ਼ਿੰਗਾਰ ਹਨ। ਇਕ ਸਨਦ ਜੋ, ਡਾ: ਰਾਜਿੰਦਰ ਪ੍ਰਸ਼ਾਦ ਵਲੋਂ ਪੰਡਤ ਜੀ ਦੇ ਗੁਰੂ ਪੰ: ਕੰਠੇ ਮਹਾਰਾਜ ਨੂੰ 1961 ਵਿਚ ਹਿੰਦੁਸਤਾਨੀ ਸੰਗੀਤ ਦੇ ਪ੍ਰਮੁਖ ਵਾਦਕ ਸਵੀਕਾਰਦੇ ਹੋਏ ਦਿਤੀ ਗਈ, ਲਟਕ ਰਹੀ ਹੈ, ਇਕ ਤਿਤਰ ਦੀ ਤਸਵੀਰ ਥਲੇ ਸੁਖਦੇਵ ਲਿਖਿਆ ਹੈ ਅਤੇ ਇਕ ਪਾਸੇ ਟੈਗੋਰ ਦੀ ਤਸਵੀਰ ਸੋਭਾ ਪਾ ਰਹੀ ਹੈ।

ਉਪਰ ਇਕ ਵਿਸ਼ਾਲ ਹਾਲ ਕਮਰਾ ਹੈ ਜਿਸ ਵਿਚ ਉਹਨਾਂ ਦੇ ਆਪਣੇ ਹਥੀਂ ਤਿਆਰ ਕੀਤੀ ਗਈ ਸ੍ਰੀ ਗਣੇਸ਼ ਜੀ ਦੀ ਮਰਦੰਗ ਵਜਾਉਂਦਿਆਂ ਦੀ ਬਹੁਤ ਵਡੀ ਮੂਰਤੀ ਹੈ ਜਿਸ ਨੂੰ ਵੰਨ ਸੁ ਵੰਨੇ ਰੰਗਾਂ ਨਾਲ ਕਿਸ਼ਨ ਮਹਾਰਾਜ ਨੇ ਖ਼ੁਦ ਸਜਾਇਆ ਹੈ। ਕਮਰੇ ਵਿਚ ਬਨਾਰਸ ਬਾਜ (ਵਾਦਨ ਸ਼ੈਲੀ) ਦੇ ਜਨਮ ਦਾਤਾ ਪੰਡਤ ਰਾਮ ਸਹਾਇ ਤੋਂ ਲੈ ਕੇ ਇਸ ਬਾਜ ਦੇ ਪਰਮੁਖ ਗੁਰੂ ਜਨ, ਪੰਡਤ ਭੈਰੋਂ ਸਹਾਇ, ਉਹਨਾਂ ਦੇ ਸਪੁਤਰ ਪੰਡਤ ਬਲਦੇਵ ਸਹਾਇ ਅਤੇ ਪੰਡਤ ਕੰਠੇ ਮਹਾਰਾਜ ਦੀਆਂ ਪੇਂਟਿੰਗਜ਼ ਬਨਾਰਸ ਬਾਜ ਦੇ ਇਤਿਹਾਸ ਨੂੰ ਉਜਾਗਰ ਕਰ ਰਹੀਆਂ ਹਨ। ਪੰਡਤ ਕਿਸ਼ਨ ਮਹਾਰਾਜ ਦੀਆਂ ਦੇਸ਼ ਦੀਆਂ ਪ੍ਰਸਿਧ ਸੰਗੀਤਕ ਅਤੇ ਰਾਜਨੀਤਕ ਹਸਤੀਆਂ ਨਾਲ ਫੋਟੋਆਂ ਹਨ। ਇਸ ਹਾਲ ਕਮਰੇ ਵਿਚ ਨਿਤ ਸੰਗੀਤ ਦੀਆਂ ਸਭਾਵਾਂ ਜੁੜਦੀਆਂ ਹਨ ਜਿਥੇ ਛੋਟੇ ਤੋਂ ਛੋਟੇ ਕਲਾਕਾਰ ਤੋਂ ਲੈ ਕੇ ਵਡੇ ਵਡੇ ਕਲਾਕਾਰ ਅਪਣੀ ਕਲਾ ਦਾ ਪ੍ਰਦਸ਼ਨ ਕਰਦੇ ਹਨ। ਪੰਡਤ ਕਿਸ਼ਨ ਮਹਾਰਾਜ ਦਾ ਨੌਜੁਆਨ, ਚੁਸਤ ਅਤੇ ਫੁਰਤੀਲਾ ਸਾਹਿਬਜ਼ਾਦਾ, ਪੂਰਨ ਮਹਾਰਾਜ ਕੁਸ਼ਲ ਤਬਲਾ ਵਾਦਕ ਵੀ ਹੈ ਅਤੇ ਇਹਨਾਂ ਸਭਾਵਾਂ ਦਾ ਸੰਯੋਜਕ ਵੀ।

ਇਹ ਸਾਰਾ ਕੁਝ ਦਸਦਾ ਹੈ ਕਿ ਪੰਡਤ ਕਿਸ਼ਨ ਮਹਾਰਾਜ ਕੇਵਲ ਤਬਲਾ ਵਾਦਕ ਹੀ ਨਹੀਂ ਸਗੋਂ ਵਧੀਆ ਮੂਰਤੀਕਾਰ, ਪੇਂਟਰ, ਸਾਹਿਤਕਾਰ ਅਤੇ ਪੰਛੀਆਂ ਦੇ ਪ੍ਰੇਮੀ ਵੀ ਹਨ।

ਮੇਰਾ ਭਾਵੇਂ ਇੰਟਰਵੀਊ ਦਾ ਆਗ੍ਰਹਿ ਚਲਦਾ ਹੈ। ਪਰ ਉਹ ਰਵਾਇਤੀ ਗਲਾਂ ਤੋਂ ਕੁਝ ਜ਼ਿਆਦਾ ਦਸ ਦਿੰਦੇ ਹਨ।

ਪਿਛਲੀ ਮੁਲਾਕਾਤ ਸਮੇਂ ਮੈਨੂੰ ਉਚੇਚਿਆਂ, ਵਾਪਸ ਆਉਣੋਂ ਰੋਕ ਕੇ, ਆਪਣੇ ਵੱਖ ਵੱਖ ਪ੍ਰੋਗਰਾਮਾਂ ਦੀਆਂ ਰਿਕਾਰਡ ਕੀਤੀਆਂ ਟੇਪਾਂ ਸੁਣਾਈਆਂ।

ਕਿਸ਼ਨ ਮਹਾਰਾਜ ਲੈਅ ਅਤੇ ਤਾਲ ਦੇ ਪੂਰਨ ਅਧਿਕਾਰੀ ਹਨ। ਤਬਲਾ ਵਾਦਨ ਵਿਚ ਗਣਿਤ ਦਾ ਬਹੁਤ ਕੰਮ ਹੁੰਦਾ ਹੈ ਵੱਖ ਵੱਖ ਤਾਲਾਂ ਦੇ ਠੇਕੇ ਵਖ ਵਖ ਮਾਤਰਾਵਾਂ ਦੇ ਹੁੰਦੇ ਹਨ ਅਤੇ ਇਸ ਹਿਸਾਬ ਨਾਲ ਮਾਤਰਾਵਾਂ ਦੀਆਂ ਗਿਣਤੀਆਂ ਅਤੇ ਵੰਡ ਵੰਡਾਈਆਂ ਵਿਚ ਜਮਾ ਜ਼ਰਬਾਂ ਅਤੇ ਤਕਸੀਮਾਂ ਦਾ ਬਹੁਤ ਕੰਮ ਹੁੰਦਾ ਹੈ। ਜਿੰਨੇ ਕਿਸ਼ਨ ਮਹਾਰਾਜ ਇਸ ਕੰਮ ਵਿਚ ਮਾਹਰ ਹਨ ਸ਼ਾਇਦ ਹੀ ਇਸ ਵੇਲੇ ਭਾਰਤ ਦਾ ਹੋਰ ਕੋਈ ਤਬਲਾ ਵਾਦਕ ਹੋਵੇ। ਤਬਲਾ ਵਾਦਕ ਕੀ, ਹਿਸਾਬ ਦੇ ਵਿਦਿਆਰਥੀ ਵੀ ਅਜਿਹੀਆਂ ਤਕਸੀਮਾਂ ਜ਼ਰਬਾਂ ਬਗੈਰ, ਕਾਗਜ਼ ਪੈਂਸਿਲ ਤੋਂ ਨਹੀਂ ਕਰ ਸਕਦੇ।

ਇਸ ਰਿਕਾਰਡ ਮਹਿਫਲ ਵਿਚ ਪੰਡਤ ਜੀ ਦੇ ਤਬਲੇ ਨਾਲ ਹਿੰਦੁਸਤਾਨ ਦਾ ਇਕ ਮਸ਼ਹੂਰ ਸਾਰੰਗੀ ਵਾਦਕ 'ਲਹਿਰਾ' ਦੇ ਰਿਹਾ ਸੀ। 'ਲਹਿਰਾ' ਜਾਂ 'ਨਗਮਾ' ਇਕ ਪ੍ਰਕਾਰ ਦਾ ਮੀਟਰ ਹੁੰਦਾ ਹੈ। ਇਹ ਬੁਨਿਆਦੀ ਲੈਅ ਹੁੰਦੀ ਹੈ। ਤਬਲਾ ਵਾਦਕ ਭਾਵੇਂ ਕਈਆਂ ਪ੍ਰਕਾਰਾਂ ਦੀਆਂ ਲੈਆਂ ਦਿਖ ਵੇ, ਤਿਹਾਈਆਂ ਵਜਾਏ, ਕਈ ਵਾਰ ਉਹ ਨਿਸ਼ਚਿਤ ਲੈਅ ਤੋਂ ਵਖ ਵੀ ਹੁੰਦਾ ਹੈ ਪਰ ਅੰਤ ਉਸ ਨੂੰ ਬੁਨਿਆਦੀ ਲੈਅ ਤੇ ਆ ਕੇ ਨਗਮੇ ਵਾਲੇ ਦੇ ਗੁਰ ਨਾਲ ਗੁਰ ਮਲਾਉਣਾ ਪੈਂਦਾ ਹੈ। ਪੰਡਤ ਕਿਸ਼ਨ ਮਹਾਰਾਜ ਨੇ ਅਪਣੇ ਵਾਦਨ ਵਿਚ ਇਕ ਐਸੀ ਬਿਖਮ ਥਾਂ ਤੋਂ ਉਠਾਣ ਲਈ ਕਿ ਉਹ ਮਸ਼ਹੂਰ ਸਾਰੰਗੀ ਨਵਾਜ਼ ਲੜ-ਖੜਾ ਕੇ ਆਪਣੀ ਚਾਲ ਭੁਲ ਗਿਆ। ਪੰਡਤ ਜੀ ਨੇ ਕੈਸਟ ਟੇਪ ਤੇ ਰਿਕਾਰਡ ਕੀਤੇ ਕਿਸੇ ਪ੍ਰੋਗਰਾਮ, ਤੇ ਅਪਣੇ ਵਜਾਏ ਪੰ: ਬਲਦੇਵ ਸਹਾਏ ਦੇ ਕੁਝ ਲਾਜਵਾਬ ਨਮੂਨੇ ਸੁਣਾਏ। ਪੰਡਤ ਬਲਦੇਵ ਸਹਾਇ ਦੇ ਭਰਾਤਾ ਪੰ: ਜਾਨਕੀ ਸਹਾਇ ਦੀ ਇਕ ਅਤਿ ਸੁੰਦਰ ਤਿਹਾਈ ਸੁਣਾਈ। ਪੰਡਤ ਜਾਨਕੀ ਸਹਾਇ ਦੇ ਭਤੀਜੇ ਪੰਡਤ ਭੈਰੋਂ ਸਹਾਇ ਅਤੇ ਅਪਣੇ ਗੁਰੂ ਪੰਡਤ ਕੰਠੇ ਮਹਾਰਾਜ ਤੋਂ ਪ੍ਰਾਪਤ ਕੀਤੀਆਂ ਚੀਜ਼ਾਂ ਸੁਣਾ ਸੁਣਾ ਕੇ ਮੁਗਧ ਕਰ ਦਿਤਾ। ਐਸੀ ਐਸੀ ਲੈਅਕਾਰੀ ਦਰਸਾਈ ਕਿ ਲਹਿਰੇ ਵਾਲੇ ਨੂੰ ਪੈਰਾਂ ਹੇਠੋਂ

ਕਢ ਕੇ ਹਵਾ ਵਿਚ ਲਟਕਾ ਦੇਣਾ। ਅਪਣੀਆਂ ਉਂਗਲਾਂ ਚੋਂ ਅਜੇਹੀਆਂ ਆਵਾਜ਼ਾਂ ਪੈਦਾ ਕੀਤੀਆਂ ਕਿ ਕਦੇ ਇੰਜ ਲਗੇ ਕਿ ਮਸ਼ੀਨ-ਗਨ ਚੋਂ ਗੋਲੀਆਂ ਨਿਕਲ ਰਹੀਆਂ ਹਨ, ਕਦੇ ਤੋਪਾਂ ਗਰਜ ਰਹੀਆਂ ਹਨ ਕਦੇ ਘਨਘੋਰ ਬਦਲ ਗੱਜ ਰਹੇ ਹਨ ਅਤੇ ਕਦੇ ਹੋਲੇ ਹੋਲੇ, ਤ੍ਰਿਪ ਤ੍ਰਿਪ ਕਰਕੇ ਕਣੀਆਂ ਵਸ ਰਹੀਆਂ ਹਨ। ਪੁਰਾਣੇ ਮਿਰਦੰਗ ਦੇ ਵਿਦਵਾਨ ਕਦਾਊ ਸਿੰਘ ਦੀਆਂ ਚੀਜ਼ਾਂ, ਤਬਲੇ ਤੇ ਮੀਂਡ, ਫਾਈਵ ਰਾਈਫਲ ਦਾ ਇਕ ਟੁਕੜਾ ਅਤੇ ਹੋਰ ਕਈ ਪ੍ਰਕਾਰ ਦੀਆਂ ਚੀਜ਼ਾਂ ਸੁਣਾਈਆਂ।

ਫਿਰ ਇਕ ਹੋਰ ਪ੍ਰੋਗਰਾਮ ਸੁਣਿਆ ਲਖਨਊ ਦੇ ਇਕ ਪ੍ਰਸਿਧ ਢੋਲਕ ਵਾਦਕ ਹਨ...ਉਹ ਦੇਸ਼ ਦੇ ਵੱਖ ਵੱਖ ਮਸ਼ਹੂਰ ਤਬਲਾ ਵਾਦਕਾਂ ਨਾਲ ਯੁਗਲਬੰਦੀ ਕਰ ਚੁਕੇ ਹਨ ਅਤੇ ਚੰਗਾ ਖਾਸਾ ਜ਼ੋਰ ਲੁਆ ਚੁਕੇ ਹਨ। ਪੰਡਤ ਕਿਸ਼ਨ ਮਹਾਰਾਜ ਨਾਲ ਵੀ ਉਹਨਾਂ ਪਹਿਲਿਆਂ ਗਿਝਿਆਂ ਨੇ ਯੁਗਲ ਬੰਦੀ ਰੱਖ ਲਈ। ਪੰਡਤ ਜੀ ਨੇ ਗਰੀਨ ਰੂਮ ਵਿਚ ਕਿਹਾ ਕਿ ਆਓ ਜ਼ਰਾ ਬੈਠ ਕੇ ਹਥ ਮਿਲਾ ਲਈਏ ਤੇ ਸਮਝ ਲਈਏ—ਉਹ ਕਹਿਣ ਲਗੇ ਸਟੇਜ ਤੇ ਹੀ ਹੱਥ ਵੇਖਾਂਗੇ ਇਥੇ ਪਸੀਨਾ ਆਉਂਦਾ ਹੈ। ਉਸ ਪ੍ਰੋਗਰਾਮ ਦਾ ਰਿਕਾਰਡ ਸੁਣਿਆ। ਵਿਚਾਰੇ ਢੋਲਕ ਮਾਸਟਰ ਨੂੰ ਰਾਹ ਨਾ ਲਭੇ ਮੁੜ ਘਿੜ ਓਹੋ ਹੀ ਚੀਜ਼ਾਂ ਵਜਾਏ। ਇਧਰ ਕਿਸ਼ਨ ਮਹਾਰਾਜ ਇਕ ਤੋਂ ਇਕ ਚੜ੍ਹ ਕੇ ਇਵੇਂ ਚੀਜ਼ਾਂ ਪੇਸ਼ ਕਰੀ ਜਾਣ ਜਿਵੇਂ ਬਜਾਜ ਥਾਨਾਂ ਦੇ ਥਾਨ ਗਾਹਕਾਂ ਅਗੇ ਸੁਟ ਦਿੰਦਾ ਹੈ। ਅਜਿਹਾ ਭੰਬਲ ਭੂਸੇ 'ਚ ਪਾਇਆ ਕਿ ਤੋਬਾ ਕਰ ਗਿਆ।



ਕਿਸ਼ਨ ਮਹਾਰਾਜ ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਨਾਲ ਇਕ ਪ੍ਰੋਗਰਾਮ ਸਮੇਂ

## ਸੰਖੇਪ ਜੀਵਨ

ਭਾਰਤ ਦੇ ਅਜਿਹੇ ਮਹਾਨ ਕਲਾਕਾਰ ਦਾ ਜਨਮ 3 ਸਤੰਬਰ ਸੰਨ 1923 ਨੂੰ ਸਭਿਆਚਾਰ ਦੀ ਰਾਜਧਾਨੀ ਵਾਰਾਨਸੀ (ਜਾਂ ਬਨਾਰਸ) ਦੇ ਮਹਲਾ ਕਬੀਰ ਚੌਰਾ ਵਿਚ ਹੋਇਆ। ਹਿਦੂ ਪੰਚਾਂਗ ਅਨੁਸਾਰ ਇਹ ਬਹੁਤ ਸ਼ੁਭ ਦਿਨ ਸੀ ਕਿਉਂਕਿ ਇਸ ਦਿਨ ਕ੍ਰਿਸ਼ਨ ਜਨੱਮ ਅਸ਼ਟਮੀ ਸੀ। ਇਸੇ ਕਰਕੇ ਸਰਬ ਸੰਮਤੀ ਨਾਲ ਨਵੇ ਬਾਲਕ ਦਾ ਨਾਮ 'ਕਿਸ਼ਨ ਹੀ ਰਖਿਆ ਗਿਆ। ਪਿਤਾ ਦਾ ਨਾਮ ਪੰਡਤ ਹਰਿ ਮਹਾਰਾਜ ਸੀ ਅਤੇ ਮਾਤਾ ਸ੍ਰੀਮਤੀ ਅਜੋਰਾ ਦੇਵੀ। ਤਿੰਨ ਸਾਲ ਦੇ ਬਾਲਕ ਕਿਸ਼ਨ ਨੂੰ ਤਾਏ, ਵਾਦਅ ਸ਼੍ਰੋਮਣੀ ਪੰ: ਕੰਠੇ ਮਹਾਰਾਜ ਨੇ ਅਪਣੀ ਸ਼ਰਨ ਵਿਚ ਲੈ ਕੇ ਪਾਲਣ ਪੋਸਨ ਦਾ ਭਾਰ ਵੀ ਆਪਣੇ ਉਤੇ ਹੀ ਲੈ ਲਿਆ। ਜਦ ਕਿਸ਼ਨ ਛੇ ਸਾਲ ਦੇ ਹੋਏ ਤਾਂ ਦਾਦਾ ਪੰਡਤ ਦਲੀਪ ਮਹਾਰਾਜ ਨੇ ਸ਼ੁਭ ਮਹੂਰਤ ਵੇਖ ਕੇ ਪੰਡਤ ਕੰਠੇ ਮਹਾਰਾਜ ਦਾ ਸ਼ਾਗਿਰਦ ਬਣਾ ਦਿਤਾ। ਕੇਵਲ ਤਿੰਨ ਸਾਲਾਂ ਦੀ ਸਿਖਿਆ ਲੈਣ ਉਪਰੰਤ ਹੀ ਕਿਸ਼ਨ ਮਹਾਰਾਜ ਨੇ ਆਪਣੇ ਗੁਰੂ ਦੇ ਪੈਰ ਚਿਨ੍ਹਾਂ ਤੇ ਚਲਦੇ ਹੋਏ ਹੌਲੀ ਹੌਲੀ ਕਠਨ ਤਾਲ, ਲੈਅ ਅਤੇ ਹੋਰ ਬਾਰੀਕਿਆਂ ਤੇ ਏਨਾਂ ਅਧਿਕਾਰ ਪ੍ਰਾਪਤ ਕਰ ਲਿਆ ਕਿ ਨਾਦ ਦੇ ਅਥਾਹ ਸਮੁੰਦਰ ਵਿਚ ਉਹ ਸਰਲਤਾ ਨਾਲ ਤੈਰਨ ਲਗ ਪਏ। ਆਪਣੇ ਗੁਰੂ ਨਾਲ ਵੱਖ ਵੱਖ ਪ੍ਰੋਗਰਾਮਾਂ ਤੇ ਜਾਂਦੇ ਬਾਲਕ ਕਿਸ਼ਨ ਮਹਾਰਾਜ ਦੇ ਤਬਲਾ ਵਾਦਣ ਨੂੰ ਬਹੁਤ ਸਲਾਹਿਆ ਜਾਂਦਾ।

## ਪਹਿਲਾ ਪਰੋਗਰਾਮ

ਗਿਆਰਾਂ ਸਾਲਾਂ ਦੀ ਉਮਰ ਵਿਚ ਹੀ ਕਿਸ਼ਨ ਮਹਾਰਾਜ ਨੇ ਬਨਾਰਸ ਵਿਚ ਕਾਂਸ਼ੀ ਨਾਗਰੀ ਪਰਚਾਰਨੀ ਸਭਾ ਵਲੋਂ ਆਯੋਜਿਤ ਸਰਬ ਭਾਰਤੀ ਸੰਗੀਤ ਸੰਮੇਲਨ ਵਿਚ ਭਾਗ ਲ਼ਿਆ। ਇਸ ਸਮੇਲਨ ਵਿਚ ਭਾਰਤ ਦੇ ਚੁਣੇ ਹੋਏ ਕਲਾਕਾਰ ਪਹੁੰਚੇ। ਇਹਨਾ ਪ੍ਰੋਗਰਾਮਾਂ ਵਿਚ ਹੀ ਵਾਰਾਨਸੀ ਦੇ ਉਭਰਦੇ ਕਲਾਕਾਰ ਸ੍ਰੀ ਚਤੁਰਭੁਜ ਚੌਬੇ ਦਾ ਨ੍ਰਿਤ ਰਖਿਆਂ ਗਿਆ ਜਿਸ ਦੇ ਨਾਲ ਪੰਡਤ ਕਿਸ਼ਨ ਮਹਾਰਾਜ ਨੇ ਤਬਲੇ ਦੀ ਅਨੂਠੀ ਸੰਗਤ ਕਰ ਕੇ ਸਭ ਦਾ ਮਨ ਮੋਹ ਲਿਆ।

**ਭਾਰੀ ਤੱਪਸਿਆ :-** ਸੋਲ੍ਹਾਂ ਸਾਲ ਦੇ ਕਿਸ਼ਨ ਮਹਾਰਾਜ ਕਠੋਰ ਤਪਸਿਆ ਵਿਚ ਲੀਨ ਸਨ। ਉਹ ਸਵੇਰੇ ਛੇ ਤੋਂ ਦਸ ਵਜੇ ਤਕ ਅਖਾੜੇ ਵਿਚ ਜਾ ਕੇ ਕਸਰਤ ਅਤੇ ਕੁਸ਼ਤੀ ਦਾ ਅਭਿਆਸ ਕਰਦੇ, ਦੁਪਹਿਰੇ ਬਾਰਾਂ ਵਜੇ ਅਸ਼ਨਾਨ ਅਤੇ ਪੌਸ਼ਟਿਕ ਭੋਜਣ ਕਰਕੇ ਸੌਂਦੇ। ਸ਼ਾਮ ਇਕ ਘੰਟਾ ਬਚਿਆਂ ਨਾਗ ਖੇਲਦੇ, ਸ਼ਾਮ ਸਤ ਵਜੇ ਅਸ਼ਨਾਨ ਆਦਿ ਕਰਕੇ ਇਕ ਗਲਾਸ ਬਦਾਮਾਂ ਦੀ ਸ਼ਰਦਾਈ ਦਾ ਪੀਂਦੇ। ਰਾਤ ਅੱਠ ਵਜੇ ਭੋਜਨ ਤੇ ਫਿਰ ਸਾਰੀ ਰਾਤ ਗੁਰੂ ਪਿਤਾ ਪੰਡਤ ਕੰਠੇ ਮਹਾਰਾਜ ਦੇ ਨਿਰਦੇਸ਼ਨ ਵਿਚ ਤਬਲੇ ਦਾ ਅਭਿਆਸ ਕਰਦੇ। ਪੰਡਤ ਕੰਠੇ ਮਹਾਰਾਜ ਨੇ ਇਕ ਸਾਲ ਤਕ ਗਾਣੇ ਨਾਲ ਸੰਗਤ ਕਰਨਾ ਸਿਖਾਇਆ, ਫਿਰ ਇਕ ਸਾਲ ਹੋਰ ਨ੍ਰਿਤ ਕਲਾ ਦੀ ਸਿਖਿਆ ਦਿੰਦੇ ਰਹੇ। ਉਪਰੰਤ ਹੋਰ ਇਕ ਸਾਲ ਤਕ ਸੁਤੰਤਰ ਤਬਲਾ ਵਾਦਨ ਦੀ ਸਿਖਿਆ ਦੇ ਕੇ ਸੈਂਕੜੇ ਉਠਾਨਾਂ, ਸੈਂਕੜੇ ਆਮਦਾਂ, ਸੈਂਕੜੇ ਗਤਾਂ, ਸੈਂਕੜੇ ਟੁਕੜੇ ਅਨੇਕਾਂ ਫਰਦਾਂ ਅਤੇ ਪਰਨਾਂ ਦੀ ਸਿਖਿਆ ਦਿਤੀ। ਅੰਤ ਇਕ ਸਾਲ ਹੋਰ ਤਾਲ ਅੰਗ ਦੀ ਸਿਖਿਆ ਦਿੰਦੇ ਰਹੇ ਜਿਸ ਵਿਚ ਸੰਸਾਰ ਦੇ ਕਠਿਨ ਤੋਂ ਕਠਿਨ ਤਾਲ ਦਾ ਸਰਲਤਾ ਨਾਲ ਵਾਦਨ ਕਰਨਾ ਅਤੇ ਸੰਗੀਤ ਖੇਤਰ ਦੀਆਂ ਸਾਰੀਆ ਲੈਆਂ ਨੂੰ ਸੁਗਮਤਾ ਪੂਰਨ ਵਜਾਉਣ ਦੀ ਵਿਧੀ ਸਮਝਾਈ। ਇਸ ਗਲ ਵਿਚ ਕੋਈ ਸ਼ੰਕਾ ਨਹੀਂ ਕਿ ਅਜ ਅਨੇਕਾਂ ਤਬਲਾ ਵਾਦਕਾਂ ਨੂੰ ਇਸ ਵਿਸ਼ੇ ਦਾ ਗਿਆਨ ਹੀ ਨਹੀਂ। ਇਸ ਤਰਹਾਂ ਗੁਰੂ ਦੀ ਕ੍ਰਿਪਾ ਨਾਲ ਵਿਦਿਆ ਗ੍ਰਿਹਣ ਕਰ ਕੇ ਕਿਸ਼ਨ ਮਹਾਰਾਜ ਦੇ, ਸੰਗੀਤ ਵਿਅਕਤਿਤਵ ਨੇ ਉਤਮ ਰੂਪ ਧਾਰਨ ਕੀਤਾ ਅਤੇ ਉਹ ਭਾਰਤ ਦੇ ਵਡੇ ਵਡੇ ਸ਼ਕਤੀਸ਼ਾਲੀ ਅਤੇ ਕੁਸ਼ਲ ਤਬਲਾ ਵਾਦਕਾਂ ਵਿਚ ਮੰਨੇ ਜਾਣ ਲਗੇ। ਗੁਰੂ ਨੇ ਆਸ਼ੀਰਵਾਦ ਦਿਤਾ ਤੇ ਪੰਡਤ ਕਿਸ਼ਨ ਮਹਾਰਾਜ ਅਗਰਸਰ ਹੋ ਕੇ ਭਾਰਤ ਦੇ ਪ੍ਰਮੁਖ ਸੰਗੀਤ ਸੰਮੇਲਨਾਂ ਵਿਚ ਭਾਗ ਲੈਣ ਲਗੇ ਅਤੇ ਉਸ ਸਮੇਂ ਤੋਂ ਅੱਜ ਤਕ ਕਿਸੇ ਵੀ ਸੰਗੀਤ ਸੰਮੇਲਨ ਵਿਚ ਉਹਨਾਂ ਦੀ ਸ਼ਮੂਲੀਅਤ ਸੰਮੇਲਨ ਦੀ ਸਫਲਤਾ ਦੀ ਗਾਰੰਟੀ ਸਮਝੀ ਜਾਂਦੀ ਹੈ।

ਉਹਨਾ ਦੀ ਕਠਨ ਤਪਸਿਆ ਦਾ ਇਕ ਹੋਰ ਉਦਾਹਰਨ ਹੈ।1947 ਵਿਚ ਉਹਨਾਂ ਦੀ ਸ਼ਾਦੀ ਭਾਰਤ ਦੇ ਮਸ਼ਹੂਰ ਤਬਲਾ ਵਾਦਕ ਪੰਡਤ ਅਨੋਖੇ ਲਾਲ ਦੀ

ਭਤੀਜੀ ਅਤੇ ਪੰਡਤ ਸ਼ਾਤੁਨ ਮਿਸ਼ਰ ਦੀ ਸਪੁਤਰੀ ਵੀਨਾ ਦੇਵੀ ਨਾਲ ਹੋਈ। ਪਰ ਅਭਿਆਸ ਦੀ ਲਗਨ ਵਿਚ ਪੰਡਤ ਕਿਸ਼ਨ ਮਹਾਰਾਜ ਘਰ ਤਿਆਗ ਕੇ ਬਨਾਰਸ ਦੇ ਮਸ਼ਹੂਰ ਸਥਾਨ ਸ੍ਰੀ ਸੰਕਟ ਮੋਚਨ ਮੰਦਰ ਵਿਚ ਰਹਿ ਕੇ ਸਾਲਾਂ ਬਧੀ ਕੇਵਲ ਇਕ ਮੁੱਠੀ ਅੰਨ ਰੋਜ਼ਾਨਾ ਗ੍ਰਹਿਣ ਕਰਕੇ ਕਠੋਰ ਅਭਿਆਸ ਵਿਚ ਲਗੇ ਰਹੇ।

x x x

ਅਜ ਕਲ ਕੋਈ ਐਸਾ ਪ੍ਰਸਿਧ ਕਲਾਕਾਰ ਨਹੀਂ ਜਿਸ ਨਾਲ ਪੰਡਤ ਜੀ ਨੇ ਸੰਗਤ ਨਾ ਕੀਤੀ ਹੋਵੇ। ਹਿੰਦੁਸਤਾਨੀ ਸੰਗੀਤ ਦੇ ਮਹਾਨ ਵਿਦਵਾਨ ਅਤੇ ਉਸਤਾਦ ਜਿਨ੍ਹਾਂ ਨਾਲ ਤਬਲਾ ਵਜਾਇਆ ਹੈ, ਵਿਚੋਂ ਕੁਝ ਕੁ ਦੇ ਨਾਮ ਇਸ ਪ੍ਰਕਾਰ ਹਨ :—

ਗਾਇਕਾਂ ਵਿਚੋਂ ਉਸਤਾਦ ਫੈਆਜ਼ ਖਾਂ, ਪੰ: ਓਂਕਾਰ ਨਾਥ ਠਾਕੁਰ, ਉਸਤਾਦ ਬੜੇ ਗੁਲਾਮ ਅਲੀ ਖਾਂ, ਉਸਤਾਦ ਅਮੀਰ ਖਾਂ, ਡਾਗਰ ਬੰਧੂ, ਸ੍ਰੀ ਭੀਮ ਸੈਣ ਜੋਸ਼ੀ ਅਤੇ ਨਜ਼ਾਕਤ ਅਲੀ ਸਲਾਮਤ ਅਲੀ (ਪਾਕਿਸਤਾਨ) ਇਤਿਆਦਿਕ। ਤੰਤੀ ਸਾਜ਼ਾਂ ਦੇ ਵਜੰਤਰੀਆਂ ਚੋਂ ਬਾਬਾ ਅਲਾਉਦੀਨ ਖਾਂ, ਉਸਤਾਦ ਹਾਫਿਜ਼ ਅਲੀ ਖਾਂ, ਉਸਤਾਦ ਮੁਸ਼ਤਾਕ ਅਲੀ ਖਾਂ, ਉਸਤਾਦ ਵਲਾਇਤ ਖਾਂ, ਪੰਡਤ ਰਵੀ ਸ਼ੰਕਰ, ਉਸਤਾਦ ਅਮਜਦ ਅਲੀ ਅਤੇ ਉਸਤਾਦ ਅਲੀ ਅਕਬਰ ਖਾਂ ਇਤਿਆਦਿਕ : ਨ੍ਰਿਤਕਾਂ ਚੋਂ ਸ੍ਰੀ ਅਛਨ ਮਹਾਰਾਜ, ਸ੍ਰੀ ਸ਼ੰਭੂ ਮਹਾਰਾਜ, ਸ੍ਰੀ ਮੋਹਨ ਲਾਲ ਜੈ ਪੁਰੀਆ, ਸ੍ਰੀਮਤੀ ਸਤਾਰਾ ਦੇਵੀ, ਰੌਸ਼ਨ ਕੁਮਾਰੀ, ਨਟਰਾਜ ਗੋਪੀ ਕ੍ਰਿਸ਼ਨ ਅਤੇ ਵਿਦਵਾਨ ਬਿਰਜੂ ਮਹਾਰਾਜ ਆਦਿਕ—

ਹੁਣ ਤਕ ਕਿਸ਼ਨ ਮਹਾਰਾਜ ਨੇ ਭਾਰਤ ਦੇ ਸਭ ਪ੍ਰਸਿਧ ਸੰਗੀਤ ਸੰਮੇਲਨਾਂ ਤੋਂ ਇਲਾਵਾ ਕਈ ਬਾਹਰਲੇ ਦੇਸ਼ਾਂ ਵਿਚ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ ਹੈ। 1954 ਵਿਚ ਭਾਰਤ ਦੇ ਇਕ ਸਭਿਆਚਾਰਕ ਮੰਡਲ ਵਿਚ ਅਫਗਾਨਿਸਤਾਨ, ਰੂਸ, ਪੋਲੈਂਡ, ਚੈਕੋਸਲਵਾਕੀਆ ਅਤੇ ਯੋਗੋਸਲਾਵੀਆ ਗਏ। 1960 ਵਿਚ ਪੰਡਤ ਰਵੀ ਸ਼ੰਕਰ ਨਾਲ ਨਾਲ ਗਏ। ਫਿਰ 1965 ਈ: ਵਿਚ ਕਾਮਨਵੈਲਥ ਆਰਟ ਫੈਸਟੀਵੇਲ ਦੇ ਸੰਗੀਤ ਸਮਾਰੋਹ ਵਾਸਤੇ ਇੰਗਲੈਂਡ ਅਤੇ ਪੰ: ਰਵੀ ਸ਼ੰਕਰ ਨਾਲ ਯੂ. ਕੇ. ਦੇ ਕਈ ਸ਼ਹਿਰਾਂ ਵਿਚ ਪ੍ਰੋਗਰਾਮ ਦਿਤੇ। 1966 ਵਿਚ ਫੇਰ ਉਸਤਾਦ ਅਮਜਦ ਅਲੀ ਨਾਲ ਮਾਰੀਸ਼ਸ ਦਾ ਦੌਰਾ ਕੀਤਾ। ਇਹਨਾਂ ਸਭ ਥਾਵਾਂ ਤੇ ਉਹਨਾਂ ਸੰਗਤ ਅਤੇ ਸੁਤੰਤਰ ਤਬਲਾ ਵਾਦਨ ਕਰਕੇ ਆਪਣੀ ਕਲਾ ਦੀ ਧਾਂਕ ਬੈਠਾਈ।

ਆਪ ਨੂੰ ਸਭ ਤੋਂ ਵਡਾ ਸਨਮਾਨ ਲੋਕਾਂ ਦਾ ਪਿਆਰ ਮਿਲਿਆ ਹੈ। ਲੋਕਾ ਦੇ ਹਰਿਦਿਆਂ ਚੋਂ ਨਿਕਲੇ ਇਸ ਸਨਮਾਨ ਦਾ ਕੋਈ ਮੁਕਾਬਲਾ ਨਹੀਂ ਪਰ ਵੱਖ ਵੱਖ ਸੰਸਥਾਵਾਂ ਵਲੋਂ ਜੋ ਸਤਿਕਾਰ ਮਿਲਿਆ ਹੈ ਅਤੇ ਉਪਾਧੀਆਂ ਮਿਲੀਆਂ ਹਨ ਉਹਨਾਂ ਦਾ ਜ਼ਿਕਰ ਸ਼ੁਰੂ ਚੋਂ ਕੀਤਾ ਜਾ ਚੁਕਾ ਹੈ—ਕੁਝ ਵਿਸ਼ੇਸ਼ ਸਨਮਾਨਾਂ ਦਾ ਜ਼ਿਕਰ ਉਚਿਤ ਰਹੇ ਗਾ।

ਸੰਨ 1963 ਵਿਚ ਰਾਜਸਥਾਨ ਦੇ ਰਾਜਪਾਲ ਡਾ: ਸੰਪੂਰਨਾਨੰਦ ਨੇ ਵਿਦਵਤਾ ਪੂਰਨ ਮਾਨ ਪੱਤਰ ਪੰਡਤ ਕਿਸ਼ਨ ਮਹਾਰਾਜ ਨੂੰ ਭੇਂਟ ਕੀਤਾ। 1966 ਈਸਵੀ ਵਿਚ ਪ੍ਰਯਾਗ ਸੰਗੀਤ ਸੰਮਤੀ ਇਲਾਹਾਬਾਦ ਦੁਆਰਾ ਕਿਸ਼ਨ ਮਹਾਰਾਜ ਨੂੰ ਸਗੀਤ ਸਮਰਾਟ ਦੀ ਉਪਾਧੀ ਨਾਲ ਸਤਿਕਾਰਿਆ ਗਿਆ। ਗੰਧਰਵ ਮਹਾਂ ਮੰਡਲ ਕੋਹਲਾਪੁਰ ਵਲੋਂ 'ਵਾਦਨ ਪਾਰੰਗਤ', ਉਤਰ ਪ੍ਰਦੇਸ਼ ਸੰਗੀਤ ਨਾਟਕ ਅਕੈਡਮੀ ਵਲੋਂ "ਰਤਨ ਸਦਸਯ' ਅਤੇ 1973 ਵਿਚ ਭਾਰਤ ਦੇ ਰਾਸ਼ਟਰਪਤੀ ਵਲੋਂ ਪਦਮ ਸ੍ਰੀ ਨਾਲ ਸਨਮਾਨਤ ਕੀਤਾ ਗਿਆ।

ਕਿਸ਼ਨ ਮਹਾਰਾਜ ਸਵੈ ਅਭਿਮਾਨੀ ਵਿਅਕਤੀ ਹਨ ਅਤੇ ਉਹਨਾਂ ਦੀ ਇਸੇ ਗਲ ਕਰਕੇ ਕਈ ਉਹਨਾਂ ਨੂੰ ਅਖੜ ਵੀ ਕਹਿੰਦੇ ਹਨ ਪਰ ਉਹ ਅੰਦਰੋਂ ਬਹੁਤ ਦਇਆਵਾਨ ਮਨੁਖ ਹਨ। ਚੰਗੇ ਕੰਮਾਂ ਲਈ ਹਮੇਸ਼ਾ ਅਗੇ ਰਹਿੰਦੇ ਹਨ। ਚੀਨ ਅਤੇ ਪਾਕਿਸਤਾਨ ਯੁਧਾਂ ਵੇਲੇ ਉਹਨਾਂ ਅਪਣੇ ਸਾਰੇ ਸੋਨੇ ਦੇ ਤਗਮੇ ਸਰਕਾਰ ਹਵਾਲੇ ਕਰ ਦਿਤੇ ਅਤੇ ਹੋਰ ਕਈਆਂ ਥਾਵਾਂ ਤੇ ਧਨ ਦਾ ਦਾਨ ਵੀ ਦਿਤਾ—ਲੋੜਵੰਦ ਥਾਵਾਂ ਤੇ ਪ੍ਰੋਗਰਾਮ ਵੀ ਮੁਫਤ ਕਰ ਦਿੰਦੇ ਹਨ। ਤਬਲਾ ਵਾਦਕਾਂ ਦੀ ਹਾਲਤ ਬੇਹਤਰ ਬਨਾਉਣ, ਉਹਨਾਂ ਨੂੰ ਪ੍ਰੋਗਰਾਮਾਂ ਚੋਂ ਚੰਗੇ ਪੈਸੇ ਦੁਆਉਣ, ਇਜ਼ਤ ਵਧਾਉਣ ਅਤੇ ਸਨਮਾਨ ਯੋਗ ਸਥਾਨ ਦਵਾਉਣ ਵਿਚ ਆਪ ਦਾ ਬਹੁਤ ਯੋਗਦਾਨ ਹੈ। ਸੰਗੀਤਕਾਰਾਂ ਨੂੰ ਇਜ਼ਤ ਦੁਆਉਣ ਵਾਸਤੇ ਸਦਾ ਹੀ ਸੰਗੀਤ ਜਗਤ ਇਹਨਾਂ ਦਾ ਰਿਣੀ ਰਹੇਗਾ। ਕਿਸ਼ਨ ਮਹਾਰਾਜ ਦੀ ਕਲਾ ਵਾਸਤੇ ਘਾਲਣਾ ਨਿਰਸੰਦੇਹ ਪਹੁ ਪੱਖੀ ਹੈ। ●

# ਧਰਮ

—ਤਰਲੋਕ ਮਨਸੂਰ

ਧਰਮ ਕੀ ਹੈ ?

ਧਰਮ ਉਹ ਰਾਹ ਹੈ ਜਿਸ ਉਤੇ ਚਲਦਾ ਹੋਇਆ ਮਨੁਖ ਅਖੀਰ ਵਿਚ ਮੁਕਤੀ ਪ੍ਰਾਪਤ ਕਰਦਾ ਤੇ ਆਪਣੇ ਮੂਲ ਨਾਲ ਜਾ ਮਿਲਦਾ ਹੈ ।

ਧਰਮ ਗਰੰਥ, ਮਤ ਮਤਾਂਤਰ, ਸੰਤ, ਪੀਰ, ਵਲੀ ਔਲੀਏ ਇਸ ਧਰਮ ਦੇ ਵਿਆਖਿਆਕਾਰ ਹਨ। ਜੋ ਮਨੁਖ ਆਪਣੇ ਲਕਸ਼ ਨੂੰ ਭੁਲਕੇ ਸਿਰਫ ਇਹਨਾਂ ਵਿਚ ਹੀ ਉਲਝ ਜਾਂਦਾ ਹੈ, ਉਹ ਏਸ ਰਾਹ ਦੀਆਂ ਭੂਲ ਭੁਲਈਆਂ ਵਿਚ ਹੀ ਰਹਿ ਜਾਂਦਾ ਹੈ ।

ਜੁਗ ਬੀਤੇ, ਇਸ ਧਰਤੀ ਉਤੇ ਮਨੁਖ ਦੀ ਪੈਦਾਇਸ਼ ਦੇ ਨਾਲ ਹੀ ਧਰਮ ਦਾ ਜਨਮ ਹੋਇਆ ਸੀ । ਪਹਿਲੇ ਪਹਿਲ ਮਨੁਖ ਨੇ ਜਦ ਸੁਪਨੇ ਵਿਚ ਆਪਣੇ ਆਪ ਨੂੰ ਕਿਸੇ ਜੰਗਲ 'ਚ ਫਿਰਦਿਆਂ ਜਾਂ ਹੋਰ ਕੋਈ ਕਮ ਕਰਦਿਆਂ ਵੇਖਿਆ ਹੋਵੇਗਾ, ਤਾਂ ਸਵੇਰੇ ਉਠਕੇ ਉਹਦੇ ਅੰਦਰ ਇਹ ਸਵਾਲ ਅਵਸ਼ ਹੀ ਉਠਿਆ ਹੋਵੇਗਾ, ਕਿ ਮੈਂ ਤਾਂ ਰਾਤ ਆਪਣੀ ਗੁਫਾ ਵਿਚ ਸੁਤਾ ਪਿਆ ਸਾਂ, ਇਹ ਕੌਣ ਸੀ ਜੋ ਰਾਤ ਜੰਗਲ ਵਿਚ ਫਿਰਿਆ ? ਜਾਂ ਹੋ ਸਕਦਾ ਹੈ, ਕਿਸੇ ਨਜ਼ਦੀਕੀ ਮਿਤਰ ਪਿਆਰੇ ਦੀ ਮੁਰਦਾ ਦੇਹ ਨੂੰ ਵੇਖਕੇ ਕਿਸੇ ਆਪਣੇ ਆਪ ਤੋਂ ਪੁਛਿਆ ਹੋਵੇ : ਇਹ ਸਰੀਰ ਤਾਂ ਉਵੇਂ ਦਾ ਉਵੇਂ ਪਿਆ ਹੈ, ਉਹ ਕੌਣ ਸੀ ਜੋ ਇਸ ਵਿਚ ਬੋਲਦਾ ਸੀ ? ਹਸਦਾ ਸੀ ? ਰੋਂਦਾ ਸੀ ?

ਕੁਝ ਵੀ ਰਿਹਾ ਹੋਵੇ, ਏਸ ਹੈਰਾਨੀ ਜਨਕ ਅਵਸਥਾ ਵਿਚੋਂ ਪੈਦਾ ਹੋਏ ਸਹਿਮ ਤੇ ਅਸਚਰਜਤਾ ਨੂੰ ਮਨੁਖ ਨੇ ਜੋ ਪਹਿਲਾ ਮਸਤਕ ਝੁਕਾਇਆ, ਉਹੀ ਇਸ ਮਨੁਖੀ ਧਰਮ ਦਾ ਆਦ ਸੀ ।

ਉਹ ਕੌਣ ਸੀ ? ਇਸ ਪ੍ਰਸ਼ਨ ਉਤੇ ਵਿਚਾਰ ਵਟਾਂਦਰਾ ਕਰਦਿਆਂ ਮਨੁਖ ਨੇ ਜਾਣਿਆਂ ਕਿ ਉਹ ਸਿਰਫ ਓਨਾਂ ਹੀ ਨਹੀਂ ਜਿਨਾਂ ਨਜ਼ਰ ਆ ਰਿਹਾ ਹੈ, ਸਗੋਂ ਇਸਦਾ ਇਕ ਭਾਗ ਅਜੇਹਾ ਵੀ ਹੈ ਜੋ ਅਦਿਸ ਹੈ । ਏਸ ਅਦਿਸ ਭਾਗ ਨੂੰ ਮਨੁਖ ਨੇ ਆਤਮਾ ਦਾ ਨਾਅ ਦਿਤਾ ।

ਮਿਸਰ ਦੇ ਪੈਰਾਮਿਡਾਂ ਵਿਚੋਂ ਮਿਲੀਆਂ ਮਮੀਆਂ ਤੋਂ ਪਤਾ ਲਗਦਾ ਹੈ ਕਿ ਉਹਨਾਂ ਲੋਕਾਂ ਦਾ ਵਿਸ਼ਵਾਸ ਆਤਮਾ ਵਰਗੀ ਕਿਸੇ ਸ਼ਕਤੀ ਵਿਚ ਹੈ ਸੀ, ਤੇ ਉਹਨਾਂ ਇਹ ਵੀ ਜਾਣ ਲਿਆ ਸੀ ਕਿ ਆਦਮੀ ਦੇ ਮਰ ਜਾਣ ਨਾਲ ਆਦਮੀ ਵਿਚਲੀ ਆਤਮਾ ਨਹੀਂ ਮਰ ਜਾਂਦੀ । ਏਸੇ ਲਈ ਉਹ ਮਰ ਗਏ ਸੰਬੰਧੀਆਂ ਦੇ ਮਸਾਲੇ ਲਾ ਕੇ ਸੁਰਖਸ਼ਤ ਕੀਤੇ ਸਰ ਰਾਂ ਦੇ ਨਾਲ ਹੀ ਖਾਣ ਪੀਣ ਦੀਆਂ ਚੀਜ਼ਾਂ ਤੇ ਵਸਤਰ, ਗਹਿਣੇ ਆਦਿ ਦਫਨਾ ਦੇਂਦੇ ਸਨ. ਤਾਕਿ ਲੋੜ ਪੈਣ ਤੇ ਉਹ ਇਹਨਾਂ ਦੀ ਵਰਤੋਂ ਕਰ ਸਕਣ ।

ਵਾਸਤਵ ਵਿਚ ਇਹ ਆਤਮਾ ਕੀ ਹੈ ? ਕਿਥੋਂ ਆਉਂਦੀ ਹੈ ? ਇਸ ਨੂੰ ਕੌਣ ਘਲਦਾ ਹੈ ? ਸਾਡੇ ਸਰੀਰ ਦਾ ਇਸ ਨਾਲ ਕੀ ਰਿਸ਼ਤਾ ਹੈ । ਕੀ ਇਹ ਸਰਿਸ਼ਟੀ ਵੀ ਏਨੀ ਹੀ ਹੈ ਜਿਣੀ ਦਿਸ ਰਹੀ ਹੈ ? ਜਾਂ ਇਸਦਾ ਵੀ ਕੋਈ ਅਣਦਿਸਦਾ ਭਾਗ ਹੈ । ਏਸ ਸਾਰੀ ਖੇਡ ਦੇ ਪਿਛੇ ਕੌਣ ਖੜਾ ਹੈ ।

ਇਹਨਾਂ ਪ੍ਰਸ਼ਨਾਂ ਦੀ ਧਰਤੀ ਉਤੇ ਧਰਮ ਫਲਿਆ ਫੁਲਿਆ । ਆਵਾ ਜਾਈ ਦੇ ਵਸੀਲੇ ਨਾਂਹ ਹੋਣ ਦੇ ਕਾਰਨ ਵਖੋ ਵਖ ਕਬੀਲਿਆਂ ਦੀ ਧਰਮ ਬਾਰੇ ਵਿਚਾਰ ਧਾਰਾ ਆਪੋ ਆਪਣੀ ਸੀ । ਤਾਵੀਂ ਇਹ ਗਲ ਪੂਰੇ ਭਰੋਸੇ ਨਾਲ ਕਹੀ ਜਾ ਸਕਦੀ ਹੈ ਕਿ ਇਤਿਹਾਸਕ ਕਾਲ ਤੋਂ ਪਹਿਲਾਂ ਵੀ ਮਨੁਖ ਕੋਲ ਧਰਮ ਦੀ ਦਾਤ ਹੈ ਸੀ ।

ਇਤਿਹਾਸਕ ਕਾਲ ਵਿਚ ਅਸੀਂ ਵੇਖਦੇ ਹਾਂ ਕਿ ਆਵਾ ਜਾਵੀ ਦੇ ਵਸੀਲੇ ਵਧ ਜਾਣ ਨਾਲ ਵਖੋ ਵਖ ਥਾਵਾਂ ਤੇ ਵਸਦੇ ਲੋਕਾਂ ਦਾ ਆਪਸੀ ਮੇਲ ਜੋਲ ਵਧਣਾ ਸ਼ੁਰੂ ਹੋ ਗਿਆ ਸੀ 'ਤੇ ਇਹਨਾਂ ਨੇ ਇਕ ਦੂਜੇ ਤੇ ਆਪਣਾਂ ਪ੍ਰਭਾਵ ਪਾਣਾ ਸ਼ੁਰੂ ਕਰ ਦਿਤਾ ਸੀ । ਇਹ ਪ੍ਰਭਾਵ ਧਰਮ ਪਖੋਂ ਵੀ ਪਿਆ, ਤੇ ਇੰਜ ਨਵੇਂ ਨਵੇਂ ਰੂਪਾਂ ਵਿਚ ਨਵੇਂ ਮਤ ਪ੍ਰਚਲਤ ਹੋਣੇ ਸ਼ੁਰੂ ਹੋਏ ।

ਇਹ ਸਿਲਸਿਲਾ ਅਜ ਵੀ ਜਾਰੀ ਹੈ। ਧਰਤੀ ਉਤੇ ਇਸ ਵਕਤ ਜੋ ਬਹੁਤ ਸਾਰੇ ਧਰਮ ਪ੍ਰਚਲਤ ਹਨ, ਇਹਨਾਂ ਦੇ ਮੁਖ ਸ੍ਰੋਤ ਦੋ ਹੀ ਮਤ ਹਨ :—ਇਬਰਾਨੀ ਮਤ ਤੇ ਹਿੰਦੂ ਮਤ ।

ਇਬਰਾਨੀ ਮਤ ਤੋਂ ਯਹੂਦੀ, ਈਸਾਈ, ਇਸਲਾਮ ਤੇ ਪਾਰਸੀ ਧਰਮ ਨਿਕਲੇ ਹਨ, ਤੇ ਹਿੰਦੂ ਮਤ ਚੋਂ ਵੈਸ਼ਨਵ, ਸ਼ਿਵ, ਬੁਧ, ਜੈਨ ਤੇ ਸਿਖ ਮਤ ਪੈਦਾ ਹੋਏ ਹਨ।

ਇਹਨਾਂ ਧਰਮਾਂ ਦੀ ਤਾਰੀਖ ਨੂੰ ਜੇ ਗਹੁ ਨਾਲ ਵਾਚੀਏ ਤਾਂ ਦੋ ਗਲਾਂ ਉਘੜ ਕੇ ਸਾਹਮਣੇ ਆਉਂਦੀਆਂ ਹਨ। ਇਕ ਇਹ ਕਿ ਇਹਨਾਂ ਦਾ ਆਧਾਰ ਪ੍ਰਕਿਰਤੀ ਪੂਜਾ ਤੇ ਪਿਤਰ ਪੂਜਾ ਹੀ ਹੈ, ਤੇ ਦੂਜੀ ਗਲ :– ਹਰ ਨਵਾਂ ਧਰਮ ਆਪਣੇ ਤੋਂ ਪਹਿਲੇ ਚਲੰਤ ਧਰਮ ਦਾ ਸੰਸ਼ੋਧਤ ਰੂਪ ਹੀ ਹੁੰਦਾ ਹੈ। ਅਜ ਵੀ ਅਸੀਂ ਵੇਖਦੇ ਹਾਂ ਕਿ ਨਿਤ ਨਵੇਂ ਧਰਮ ਪੈਦਾ ਹੋ ਰਹੇ ਹਨ। ਜਿਵੇਂ ਕਾਦਿਆਨੀ, ਸਾਈਂ ਬਾਬਾ, ਰਾਧਾ ਸੁਆਮੀ ਤੇ ਨਿਰੰਕਾਰੀ ਆਦਿ : ਨਿਤ ਲੋਕ ਪੁਰਾਣੇ ਧਰਮਾਂ ਨਾਲੋਂ ਟੁਟਕੇ ਨਵਿਆਂ ਨਾਲ ਜੁੜ ਰਹੇ ਹਨ। ਤਾਂ ਕੀ ਇਹ ਸਮਝ ਲਿਆ ਜਾਵੇ ਕਿ ਲੋਕ ਬਹੁਤ ਧਰਮੀ ਹੋ ਗਏ ਹਨ।

ਦਰਅਸਲ ਧਰਮ ਮਨੁਖ ਦੀ ਬੁਨਿਆਦੀ ਲੋੜ ਹੈ। ਜਿਉਂ ਜਿਉਂ ਲੋਕਾਂ ਦਾ ਵਿਸ਼ਵਾਸ ਚੱਲਤ ਰਵਾਇਤੀ ਧਰਮਾਂ ਤੋਂ ਉਖੜਦਾ ਜਾਂਦਾ ਹੈ ਤਿਉਂ ਤਿਉਂ ਉਹ ਸੱਚ ਦੀ ਭਾਲ ਵਿਚ ਨਵੇਂ ਧਰਮਾਂ ਪਿਛੇ ਭਜੇ ਫਿਰਦੇ ਹਨ।

ਸਾਇੰਸ ਨੇ ਮਨੁਖੀ ਸੋਚਣੀ ਉਤੇ ਇੰਕਲਾਬੀ ਅਸਰ ਪਾਇਆ ਹੈ, ਜਿਸ ਦੇ ਕਾਰਨ ਨਿਤ ਪੁਰਾਣੇ ਵਹਿਮ ਟੁਟ ਨਵੇਂ ਵਿਸ਼ਵਾਸ਼ ਜਨਮ ਲੈ ਰਹੇ ਹਨ।

ਵਧਦੇ ਗਿਆਨ ਦੇ ਚਾਨਣੇ ਵਿਚ ਇਹ ਗਲ ਪਕੀ ਤਰ੍ਹਾਂ ਆਖੀ ਜਾ ਸਕਦੀ ਹੈ ਕਿ ਜੋ ਧਰਮ ਅਜ ਧਰਤੀ ਉਤੇ ਪ੍ਰਚਲਤ ਹਨ, ਸਮਾਂ ਪਾਕੇ ਖਤਮ ਹੋ ਜਾਣਗੇ। ਇਹਨਾਂ ਦੇ ਪੈਰੋਕਾਰਾਂ ਨੇ ਇਹਨਾਂ ਨੂੰ ਸਮੁਚੀ ਜਾਤੀ ਦਾ ਧਰਮ ਨਾ ਰਹਿਣ ਦੇ ਕੇ ਆਪੋ ਆਪਣੇ ਹਲਕਿਆਂ ਵਿਚ ਸੀਮਤ ਕਰ ਰਖਿਆ ਹੈ। ਇਹ ਸਦਾ ਤੋਂ ਨਹੀਂ ਸਨ, ਨਾ ਸਦਾ ਰਹਿਣਗੇ। ਕੀ ਸਭਿਅਤਾ ਕੀ ਕਾਨੂੰਨ ਤੇ ਕੀ ਵਖਾਵੇ ਦੇ ਅਖੌਤੀ ਧਰਮ ਸਭ ਦੀ ਆਪੋ ਆਪਣੀ ਉਮਰ ਹੁੰਦੀ ਹੈ। ਲੋੜ ਅਨੁਸਾਰ ਮਨੁਖ ਇਹਨਾਂ ਨੂੰ ਘੜਦਾ ਹੈ। ਵਿਕਾਸ ਪੜਾਅ ਤੇ ਪਿਆ ਮਨੁਖ ਅਗੇ ਲੰਘ ਜਾਂਦਾ ਹੈ। ਰਵਾਇਤੀ ਧਰਮ, ਸਭਿਅਤਾ, ਕਾਨੂੰਨ ਮਨੁਖ ਦੀ ਲੋੜ ਜਾਂ ਤ੍ਰਿਪਤੀ ਕਰਨੋਂ ਅਸਮਰਥ ਹੋ ਜਾਂਦੀਆਂ ਹਨ। ਮਨੁਖ ਇਹਨਾਂ ਵਿਚ ਸੰਸ਼ੋਧਨ ਕਰਦਾ, ਕੁਝ ਪੁਰਾਣਾ ਛਡਦਾ, ਕੁਝ ਨਵਾਂ ਰਲਾਂਦਾ ਚਲਾ ਜਾਂਦਾ ਹੈ, ਤੇ ਸਮਾਂ ਪਾਕੇ ਇਹਨਾਂ ਦਾ ਚਿਹਨ ਚਕਰ ਹੀ ਹੋਰ ਦਾ ਹੋਰ ਹੋ ਜਾਂਦਾ ਹੈ।

ਮਨੁਖ ਦਿਨੋਂ ਦਿਨ ਕੁਦਰਤ ਦੇ ਭੇਤ ਲਭ ਰਿਹਾ ਤੇ ਉਸਦੇ ਨੇੜੇ ਹੋਈ ਜਾ ਰਿਹਾ ਹੈ। ਪੁਰਾਣੇ ਬੰਧਨ ਤੇ ਕਰੜੇ ਨਿਯਮ ਜੋ ਇਹਨਾ ਧਰਮਾਂ ਨੇ ਉਸ ਉਤੇ ਲਾਏ ਹੋਏ ਸਨ, ਉਹਨਾਂ ਨੂੰ ਛੋੜ ਕੇ ਉਹ ਇਕ ਸੁਤੰਤਰ ਜੀਵਨ ਜਿਊਣਾ ਚਾਂਹਦਾ ਹੈ। ਆਪਣੀ ਮਰਜ਼ੀ ਦਾ ਜੀਵਨ, ਆਪਣੀ ਬੁਧ ਬਬੇਕ ਦੀ ਕਸੱਵਟੀ ਤੇ ਪਰਖ ਕੇ : ਨਿਕਟ ਭਵਿਖ ਵਿਚ ਹੀ ਮਨੁਖ ਇਹਨਾਂ ਜਕੜ ਜਫਿਆਂ ਤੋਂ ਮੁਕਤ ਹੋ ਕੇ ਆਜ਼ਾਦ ਜ਼ਿੰਦਗੀ ਦਾ ਰਸ ਮਾਣੇਗਾ : ਤੇ ਕੇਵਲ ਮਾਨਵ ਵਾਦੀ ਵਿਚਾਰਾਂ ਵਿਚ ਹੀ ਸ਼ਰਧਾ ਰਖੇਗਾ। ਪੁਰਾਣੇ ਮੱਤ ਜਿਨੀ ਜਿਨੀ ਇਹਨਾਂ ਵਿਚ ਸੱਤਾ ਹੈ ਓਨਾ ਓਨਾ ਚਿਰ ਹੋਰ ਬਿਤਾਕੇ ਮਨੁਖ ਦੇ ਰਾਹ ਚੋਂ ਲਾਂਭੇ ਜੋ ਜਾਣਗੇ। ਬਸ ਮਾਨਵਮਤ ਹੀ ਉਨਦੇ ਨਾਲ ਨਿਭੇਗਾ। ਇਹ ਇਕ ਨਿਰੋਲ ਸਾਇੰਸੀ ਧਰਮ ਹੋਵੇਗਾ। ਸਾਇੰਸ ਦੀ ਪ੍ਰਗਤੀ ਇਸ ਦੇ ਵਿਸ਼ਵਾਸਾਂ ਵਿਚ ਪ੍ਰੀਵਰਤਨ ਲਿਆਂਦੀ ਰਹੇਗੀ। ਏਸ ਲਈ ਇਹ ਲਚਕਦਾਰ ਤੇ ਸਦਾ ਰਹਿਣਾ ਧਰਮ ਹੋਵੇਗਾ।

ਇਹ ਕਿਹੁ ਜਹੀ ਅਰਾਜਕਤਾ ਹੈ ? ਨਵਾਂ ਮਨੁਖ ਧਰਮ ਅਸਥਾਨਾਂ ਤੋਂ ਮੂੰਹ ਮੋੜੀ ਜਾ ਰਿਹਾ ਹੈ। ਉਸ ਦੀ ਸੂਝ ਨਰਕਾਂ ਸੁਰਗਾਂ ਤੇ ਪਾਪਾਂ ਪੁਨਾਂ ਤੋਂ ਆਕੀ ਹੋ ਬੈਠੀ ਹੈ। ਉਹ ਆਪਣੇ ਉਤੇ ਲਾਏ ਗਏ ਧਾਰਮਕ ਨੇਮਾਂ ਦਾ ਖੁਲ੍ਹਾ ਖੁਲ੍ਹਾ ਉਲੰਘਣ ਕਰ ਰਿਹਾ ਹੈ। ਧਾਰਮਕ ਆਗੂਆਂ ਨੂੰ ਸ਼ਕਾਇਤ ਹੈ ਕਿ ਲੋਕ ਨਾਸਤਕ ਹੁੰਦੇ ਜਾ ਰਹੇ ਹਨ। ਲੋਕਾਂ ਦਾ ਗਿਲਾ ਹੈ ਕਿ ਧਰਮ ਦੇ ਠੇਕੇਦਾਰ ਧਰਮ ਦੇ ਨਾਂਅ ਉਤੇ ਉਹਨਾਂ ਨੂੰ ਭੁਲੇਖੇ ਵਿਚ ਰਖ ਰਹੇ ਹਨ, ਜਦਕਿ ਉਹਨਾਂ ਸਾਇੰਸੀ ਕਰਾਮਾਤਾਂ ਨੂੰ ਪ੍ਰਤਖ ਵੇਖ ਲਿਆ ਹੈ। ਅਜ ਦਾ ਉਪਰਾਮ ਹੋਇਆ ਮਨੁਖ ਜ਼ਿੰਦਗੀ ਦੇ ਅਤਿ ਪਵਿਤਰ ਪਹਿਲੂ ਰੂਹਾਨੀਅਤ ਤੋਂ ਅਖਾ ਮੀਟ ਕੇ ਮਾਦਾ ਪ੍ਰਸਤੀ ਵਲ ਝੁਕਦਾ ਜਾ ਰਿਹਾ ਹੈ। ਉਹ ਜਿਊਣਾ ਕਿਸ ਕੰਮ ਜਿਸ ਵਿਚ ਦੌਲਤ ਤੋਂ ਉਪਜਾਏ ਸਾਰੇ ਸੁਖ ਤੇ ਹੋਣ, ਪਰ ਆਤਮਕ ਆਨੰਦ ਕਿਤੇ ਨਾਂ ਹੋਵੇ ? ਸਬਰ ਸੰਤੋਖ, ਦਯਾ-ਭਾਵ, ਕੋਮਲ ਹਿਰਦਾ, ਭਰਾਤਰੀ ਪਿਆਰ, ਵਿਸ਼ਮ ਪ੍ਰੇਮ, ਤਿਆਗ ਤੇ ਕੁਦਰਤ ਨਾਲ ਇਕ ਮਿਕ ਹੋਣ ਦੀ ਸਿਕ। ਇਹਨਾਂ ਤੋਂ ਜੇ ਅਸੀਂ ਵਖ ਨਹੀਂ ਹੋਣਾ ਚਾਂਹਦੇ ਤਾਂ ਸਾਨੂੰ ਇਹਨਾਂ ਆਤਮਕ ਗੁਣਾਂ ਦੀ ਪ੍ਰਾਪਤੀ ਲਈ ਕਿਸੇ ਧਰਮ ਦਾ ਅਵਸ਼ ਹੀ ਲੜ ਫੜਨਾਂ ਪਵੇਗਾਂ। ਤੇ ਨਿਰਸੰਦੇਹ ਉਹ ਧਰਮ ਹੈ ਮਾਨਵ ਮੱਤ।

### ਮਾਨਵ ਮੱਤ ਕੀ ਹੈ ?

ਬਸ ਇਨਸਾਨ ਵਿਚ ਇਨਸਾਨੀਅਤ ਦਾ ਹੋਣਾ। ਨਰਕਾਂ ਸੁਰਗਾਂ, ਭੂਤਾਂ ਪ੍ਰੇਤਾਂ, ਰੋਜ਼ਿਆਂ, ਸ਼ਰਾਧਾਂ ਦੀਆਂ ਰਵਾਇਤੀ ਰਹੁ ਰੀਤਾਂ ਤੋਂ ਮੁਕਤ ਹੋ ਕੇ ਮਨੁਖ ਦਾ ਕੋਮਲ ਭਾਵੀ ਹੋਣਾ, ਨਿਰਛਲ ਸਾਫ ਸਪਾਟ, ਸਚ ਦਾ ਰਖਿਅਕ, ਨਿਆਂਕਾਰੀ ਤੇ ਆਤਮ ਵਿਸ਼ਵਾਸੀ ਹੋਣਾ।

ਆਉ ਸਾਰੇ ਇਸ ਰਾਹ ਤੇ ਟੁਰਦੇ ਹੋਏ ਸਭ ਤੋਂ ਉਚੇ ਸਚ ਦੀ ਭਾਲ ਕਰੀਏ। ●





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS

QUALITY MARKED






ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

**Grams : HABI INDUSTRIES** **Phone : 2737**

# *HABI INDUSTRIES (Regd.)*

10 Industrial Area

PHAGWARA—144401 (Pb.)



# ਇੰਗਲੈਂਡ ਅਤੇ ਭਾਰਤ

—ਸੰਤੋਖ ਸਿੰਘ ਧੀਰ

( ੨ )

ਲੜੀ ਜੋੜਨ ਲਈ ਦੇਖੋ ਜੂਨ 1978 ਅੰਕ

ਅੰਗ੍ਰੇਜ਼ ਕੌਮ ਦੀਆਂ ਕੁਝ ਇਕ ਗੱਲਾਂ ਸਿਫ਼ਤ ਕਰਨ ਦੇ ਯੋਗ ਹਨ। ਇਕ ਤਾਂ ਹੌਲੀ ਬੋਲਣਾ ਤੇ ਦੂਜਾ ਮੁਸਕ੍ਰਾ ਕੇ ਮਿਲਣਾ ਕਾਫ਼ੀ ਚੰਗੀਆਂ ਸਿਫ਼ਤਾਂ ਹਨ। ਪਰ ਸਭ ਤੋਂ ਚੰਗੀ ਸਿਫ਼ਤ ਹੈ ਕੰਮ ਦੀ ਵਡਿਆਈ ਜਾਂ ਉੱਤਮਤਾ ਤੇ ਗੌਰਵ ਦੀ। ਅੰਗ੍ਰੇਜ਼ਾਂ ਲਈ ਕੋਈ ਵੀ ਕੰਮ ਛੋਟਾ ਜਾਂ ਨਿਗੂਣਾ ਨਹੀਂ। ਕੂੜਾ ਢੋਣ ਵਾਲੇ, ਟੱਟੀਆਂ ਸਾਫ਼ ਕਰਨ ਵਾਲੇ, ਸਬਜ਼ੀ ਭਾਜੀ ਵੇਚਣ ਵਾਲੇ, ਚੌਕੀਦਾਰ, ਸਿਪਾਹੀ, ਅਖ਼ਬਾਰਾਂ ਵੇਚਣ ਵਾਲੇ, ਆਦਿ, ਸਭ ਦਾ ਕੰਮ ਉੱਤਮ ਹੈ। ਅਸੀਂ ਅਜਿਹੇ ਬਹੁਤੇ ਕੰਮਾਂ ਨੂੰ ਛੋਟਾ ਕੰਮ ਕਹਿ ਦਿੰਦੇ ਹਾਂ। ਇੰਗਲੈਂਡ ਵਿਚ ਇਹ ਉੱਕਾ ਨਹੀਂ। ਉਥੇ ਇਕ ਭੰਗੀ ਵੀ ਸਮਾਜ ਦੀਆਂ ਨਜ਼ਰਾਂ ਵਿਚ ਸਤਿਕਾਰ ਦਾ ਓਨਾ ਹੀ ਪਾਤਰ ਹੈ ਜਿੰਨਾ ਇਕ ਅਧਿਆਪਕ ਜਾਂ ਹੋਰ ਕੋਈ ਕਿੱਤਾ ਕਰਨ ਵਾਲਾ। ਉਥੇ ਧਨ ਦੇ ਪਖੋਂ ਤਾਂ ਛੁਟਿਆਈ ਜਾਂ ਵਡਿਆਈ ਹੈ, ਕੰਮ ਦੇ ਪਖੋਂ ਨਹੀਂ ਹੈ। ਜਾਂ ਫੇਰ ਕਿਸੇ ਦੀ ਦਾਨਿਸ਼ ਜਾਂ ਸੂਝ ਬੂਝ ਦੇ ਪਖੋਂ ਵੀ ਕੋਈ ਵੱਡਾ ਜਾਂ ਛੋਟਾ ਹੋ ਸਕਦਾ ਹੈ। ਕੰਮ ਸਭ ਦਾ ਉੱਚਾ ਹੈ। ਸਗੋਂ ਜਿਹੜੇ ਕੰਮ ਸਾਡੀ ਸੋਚ ਅਨੁਸਾਰ "ਨੀਵੇਂ" ਹਨ, ਉਹਨਾਂ ਵਿਚੋਂ ਕਈਆਂ ਦੇ ਪੈਸੇ ਵੱਧ ਹੀ ਦਿਤੇ ਜਾਂਦੇ ਹਨ।

ਅੰਗ੍ਰੇਜ਼ ਆਪਣੇ ਘਰ ਦਾ ਕੰਮ ਵੀ ਆਪਣੇ ਹੱਥੀਂ ਕਰਦੇ ਹਨ। ਸਾਮਾਨ ਆਪ ਚੁੱਕਦੇ ਹਨ। ਇੰਗਲੈਂਡ ਵਿਚ ਕਿਤੇ ਵੀ ਕੋਈ ਕੁਲੀ ਨਜ਼ਰ ਨਹੀਂ ਆਵੇਗਾ। "ਕੁਲੀ" ਆਖ ਕਿਸੇ ਨੂੰ ਹਾਕ ਮਾਰਨ ਦਾ ਸਵਾਲ ਹੀ ਨਹੀਂ। ਕਿਉਂਕਿ ਕਿਸੇ ਨੇ ਆਉਣਾ ਹੀ ਨਹੀਂ।

ਅਸੀਂ ਉੱਚੀ ਹੀ ਨਹੀਂ ਬੋਲਦੇ, ਸਾਡੇ ਆਮ ਜੀਵਨ ਵਿਚ ਵੀ ਸ਼ੋਰ ਸ਼ਰਾਬਾ ਬਹੁਤ ਹੈ। ਸਾਡੇ, ਹਿੰਦੋਸਤਾਨ ਵਿਚ, ਕਿਸੇ ਨੂੰ ਵੀ, ਕਿਸੇ ਵੇਲੇ ਵੀ, ਸ਼ੋਰ ਪਾ ਦੇਣ ਦਾ ਹੱਕ ਹੈ। ਜਦੋਂ ਵੀ ਕੋਈ ਚਾਹੁੰਦਾ ਹੈ, ਗਲੀ ਜਾਂ ਬਾਜ਼ਾਰ ਵਿਚ, ਡੁਗਡੁਗੀ ਖੜਕਾਉਂਦਾ ਤੇ ਸ਼ੋਰ ਪਾਉਣ ਲਗ ਜਾਂਦਾ ਹੈ। ਮੰਦਰਾਂ, ਗੁਰਦੁਆਰਿਆਂ ਵਿਚ ਲਾਊਡ ਸਪੀਕਰ ਖੜਕਦੇ ਤੇ ਬੇ-ਆਰਾਮ ਕਰਦੇ ਹਨ। ਸਾਡੇ ਚੋਣਾਂ ਹੁੰਦੀਆਂ ਹਨ, ਜਿਵੇਂ ਸਾਰੇ ਮੁਲਕ ਵਿਚ ਹੀ ਇਕ ਕੁਹਰਾਮ ਮਚ ਜਾਂਦਾ ਹੈ। ਇਹ ਮੇਰਾ ਲਾਊਡ ਸਪੀਕਰ ਹੈ, ਇਹ ਉਸ ਦਾ ਲਾਊਡ ਸਪੀਕਰ ਹੈ, ਜਿਵੇਂ ਸਾਰੇ ਮੁਲਕ ਨੂੰ ਹੀ ਉੱਚਾ ਸੁਣਨ ਲਗ ਜਾਂਦਾ ਹੈ। ਇੰਗਲੈਂਡ ਵਿਚ ਇਹ ਉੱਕਾ ਨਹੀਂ। ਉਥੇ ਵਾਯੂ-ਮੰਡਲ ਉਵੇਂ ਹੀ ਸ਼ਾਂਤ ਬਣਿਆ ਰਹਿੰਦਾ ਹੈ। ਪਰਚਾਰ-ਮੁਹਿੰਮਾਂ ਉਥੇ ਵੀ ਉਮੀਦਵਾਰਾਂ ਦੀਆਂ ਹੁੰਦੀਆਂ ਹਨ, ਪਰ ਸਾਡੇ ਵਾਂਗੂੰ ਊਧਮ ਜਾਂ ਖਰੂਦ ਜਾਂ ਘੜਮੱਸ ਨਹੀਂ ਹੁੰਦਾ। ਅਸੀਂ ਤਾਂ "ਫੜ ਲਓ—ਮਾਰ ਲਓ" ਤੋਂ ਹੇਠਾਂ ਕਦੇ ਆਉਂਦੇ ਹੀ ਨਹੀਂ।

ਅੰਗ੍ਰੇਜ਼ ਗੱਲਾਂ ਵੀ ਕਰਦੇ ਹਨ, ਪਰ ਉਹ ਗੱਲਾਂ ਇਕ ਦੂਜੇ ਤੋਂ ਤੀਜੇ ਨੂੰ ਨਹੀਂ ਸੁਣਦੀਆਂ। ਅਸੀਂ ਬੱਸ ਜਾਂ ਰੇਲ ਵਿਚ ਜਦੋਂ ਗੱਲਾਂ ਕਰਦੇ ਹਾਂ ਤਾਂ ਸਾਡੀ ਗੱਲ ਨੂੰ ਬੱਸ ਜਾਂ ਰੇਲ ਦਾ ਸਾਰਾ ਡੱਬਾ ਸੁਣ ਸਕਦਾ ਹੈ। ਇਸ ਗੱਲੋਂ ਅੰਗ੍ਰੇਜ਼ ਦੀ ਆਦਤ ਬੜੀ ਹੀ ਉੱਚੇ ਪਾਏ ਦੀ ਹੈ।

ਇਸੇ ਤਰ੍ਹਾਂ ਅੰਗ੍ਰੇਜ਼ ਕੌਮ ਦੀ ਮੁਸਕ੍ਰਾਉਣ ਦੀ ਆਦਤ ਹੈ। ਕਹਿੰਦੇ ਹਨ, ਇਹ ਮੁਸਕ੍ਰਾਹਟ ਦਿਲੋਂ ਉੱਠੀ ਹੋਈ ਨਹੀਂ ਹੁੰਦੀ। ਪਰ ਇਹ ਆਦਤ ਮਾੜੀ ਨਹੀਂ। ਜੇ ਇਨਸਾਨ ਇਕ ਦੂਜੇ ਨੂੰ ਮੁਸਕ੍ਰਾ ਕੇ ਮਿਲਦਾ ਹੈ ਤਾਂ ਇਹ ਚੰਗੀ ਗੱਲ ਹੀ ਹੈ।

ਅੰਗ੍ਰੇਜ਼ਾਂ ਵਿਚ ਨਿਗੂਣੀਆਂ ਭਾਵਨਾਵਾਂ ਦੀ ਵੀ ਘਾਟ ਨਹੀਂ। ਚੋਰੀ, ਉਧਾਲਾ, ਕਤਲ, ਜੂਆ, ਤੋੜ ਫੋੜ, ਹੁੱਲੜ, ਸਾੜਾ, ਕੀਨਾ, ਜਹਾਲਤ, ਪਸ਼ੂਪਣ, ਸਭੋ ਕਮੀਆਂ ਘਾਟਾਂ ਹਨ। ਪਰ ਇਹਨਾਂ ਦੀ ਪਰਦਰਸ਼ਨੀ ਕੁਝ ਸਾਥੋਂ ਥੋੜੀ ਹੁੰਦੀ ਹੈ। ਪਰ ਜਿਥੇ ਕਿਧਰੇ ਹੁੰਦੀ ਹੈ, ਹੁੰਦੀ ਹੈ ਇਹ ਸਿਰੇ ਦੀ ਹੀ। ਇਥੋਂ ਤਕ ਕਿ ਕਈ ਗੱਲਾਂ ਹੈਰਾਨ ਹੀ ਕਰ ਦਿੰਦੀਆਂ ਹਨ। ਜਿਵੇਂ :

ਨੌਟਿੰਘਮ ਦੀ ਇਕ ਘਟਨਾ ਹੈ। ਇਕ ਦਿਨ, ਇਕ ਗੋਰਾ, ਇਕ ਏਸ਼ੀਆਈ ਘਰ ਵਿਚ ਚੋਰੀ ਕਰਨ ਆਇਆ ਤੇ ਫੋਲਾ ਫਾਲੀ ਕਰਨ ਲਗਾ। ਜਦੋਂ ਕੋਈ ਖ਼ਾਸ ਚੀਜ਼ ਉਸ ਦੇ ਹੱਥ ਨਾ ਲਗੀ ਤਾਂ ਜਾਂਦਾ ਹੋਇਆ, ਕਿਚਨ ਵਿਚ, ਸਿੰਕ ਵਿਚ ਟੱਟੀ ਫਿਰ ਗਿਆ। ਅਸੀਂ ਜਾਂਦੇ ਚੋਰ ਦੀ ਲੰਗੋਟੀ ਆਖਦੇ ਹੁੰਦੇ ਹਾਂ, ਉਸ ਨੇ ਇਹੋ ਹਰਕਤ ਕਰਨੀ ਆਪਣੇ ਆਪ ਵਿਚ ਠੀਕ ਸਮਝੀ।

ਅੰਗ੍ਰੇਜ਼ ਮੁਹੱਜ਼ਬ ਕੌਮ ਹੈ। ਪਰ ਜੇ ਇਸ ਅੰਗ੍ਰੇਜ਼ ਨਾਲ ਮੁਕਾਬਲਾ ਕਰ ਕੇ ਦੇਖੀਏ ਤਾਂ ਕੀ ਹਿਸਾਬ ਲਾ ਸਕਾਂਗੇ ?

ਇਸੇ ਤਰ੍ਹਾਂ ਮਾਨਸਿਕ ਉਲਾਰ ਦੀ ਵੀ ਕਮੀ ਨਹੀਂ। ਸਾਡੇ ਹਿੰਦੋਸਤਾਨ ਵਿਚ ਸਕੂਲਾਂ ਦੇ ਵਿਦਿਆਰਥੀਆਂ ਨੂੰ ਆਮ ਮਾਰਿਆ ਜਾਂਦਾ ਹੈ ਅਤੇ ਇਹ ਭੈੜੀ ਵਾਦੀ ਹੈ। ਕਿਸੇ ਸਿਆਣੀ ਕੌਮ ਲਈ ਇਹ ਸ਼ੋਭਾ ਵਾਲੀ ਗੱਲ ਨਹੀਂ। ਕਿਉਂਕਿ ਇਸ ਵਿਚ, ਬਹੁਤ ਹੱਦ ਤਕ, ਪਸ਼ੂਆਂ ਵਾਲੀ ਬਿਰਤੀ ਦਾ ਹੀ ਦਖ਼ਲ ਕਿਹਾ ਜਾ ਸਕਦਾ ਹੈ। ਚਲੋ, ਸਾਡਾ ਦੇਸ਼, ਹਿੰਦੋਸਤਾਨ ਤਾਂ ਪੱਛੜਿਆ ਹੋਇਆ ਹੈ, ਇੰਗਲੈਂਡ ਤਾਂ ਪਿਛੇ ਨਹੀਂ ਹੈ ? ਇਕ ਦਿਨ ਅਖ਼ਬਾਰ ਵਿਚ ਇਕ ਬੜੀ ਭਿਆਨਕ ਖ਼ਬਰ ਆਈ। ਇਕ ਅੰਗ੍ਰੇਜ਼ ਟੀਚਰ ਇਕ ਵਿਦਿਆਰਥੀ ਨੂੰ ਕੁੱਟਣ ਲਗੀ। ਉਸ ਨੂੰ ਏਨਾ ਮਾਰਿਆ ਕਿ 210 ਟਾਂਕੇ ਉਸ ਦੇ ਜਿਸਮ ਉਤੇ ਲੱਗੇ ਸਨ। ਇਸ ਔਰਤ ਨੂੰ ਸੱਤ ਸਾਲ ਦੀ ਕੈਦ ਦੀ ਸਜ਼ਾ ਹੋਈ ਸੀ।

ਇਹ ਮਾਮਲਾ ਛੋਟਾ ਨਹੀਂ। ਇਹ ਵਿਅਕਤੀਗਤ ਵੀ ਨਹੀਂ। ਇਸ ਦਾ ਕਾਰਨ ਕਿਸੇ ਸਮਾਜ ਦੀਆਂ ਨੀਹਾਂ ਵਿਚ ਹੁੰਦਾ ਹੀ ਹੈ।

ਆਮ ਅੰਗ੍ਰੇਜ਼ ਸਾਡੇ ਵਾਂਗ ਹੀ ਸਿੱਧਾ ਸਾਦਾ ਤੇ ਭੋਲਾ ਹੈ। ਨਿੱਕੇ ਨਿੱਕੇ ਚਾਅ ਹਨ ਤੇ ਨਿੱਕੇ ਨਿੱਕੇ ਮਨ-ਪਰਚਾਵੇ। ਜਿਵੇਂ ਸਾਡੇ ਕਈਆਂ ਲੋਕਾਂ ਨੇ ਦਿੱਲੀ ਨਹੀਂ ਦੇਖੀ ਹੁੰਦੀ, ਕਈ ਅੰਗ੍ਰੇਜ਼ ਅਜਿਹੇ ਹਨ ਜਿਨ੍ਹਾਂ ਨੇ ਲੰਡਨ ਨਹੀਂ ਦੇਖਿਆ। ਸਾਡੇ ਵਾਂਗੂੰ ਉਹਨਾਂ ਲਈ ਵੀ ਆਪਣਾ ਪਿੰਡ ਤੇ ਆਲਾ ਦੁਆਲਾ ਹੀ ਉਹਨਾਂ ਦੀ ਦੁਨੀਆਂ ਹੁੰਦਾ ਹੈ।

ਖ਼ਾਸ ਕਰਕੇ ਪਿੰਡਾਂ ਦੇ ਅੰਗ੍ਰੇਜ਼ ਬਹੁਤ ਹੀ ਭੋਲੇ ਹਨ। ਇੰਗਲੈਂਡ ਵਿਚ ਵੀ ਪੇਂਡੂਆਂ ਅਤੇ ਸ਼ਹਿਰੀਆਂ ਵਿਚ ਕੁਝ ਫ਼ਰਕ ਹੈ। ਪੇਂਡੂ ਸਿੱਧੇ ਸਾਦੇ ਅਤੇ ਨਿਰਛਲ ਮੰਨੇ ਜਾਂਦੇ ਹਨ ਤੇ ਸ਼ਹਿਰੀ ਕਦਰੇ ਚੁਸਤ ਚਾਲਾਕ। ਇਲਾਕਿਆਂ ਵਿਚ ਵੀ ਫ਼ਰਕ ਹੈ। ਲੰਡਨ ਦੇ ਅੰਗ੍ਰੇਜ਼ ਨਾਲੋਂ ਮਿਡਲੈਂਡ ਦੇ ਵਾਸੀ ਨੂੰ ਕੁਝ ਨਿਰਛਲ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਸਕਾਟਲੈਂਡ ਦਾ ਵਾਸੀ ਵੀ ਕੁਝ ਭੋਲਾ ਹੈ।

ਅਸਲ ਵਿਚ ਗ਼ਰੀਬ ਲੋਕ ਸਭ ਥਾਂ ਭੋਲੇ ਭਾਲੇ ਹਨ।

ਆਮ ਅੰਗ੍ਰੇਜ਼ ਦੀਆਂ ਕੁਝ ਇਕ ਗੱਲਾਂ ਬੜੀਆਂ ਹੀ ਦਿਲਚਸਪ ਹਨ ਜੋ ਸਾਡੇ ਹਿੰਦੋਸਤਾਨੀਆਂ ਨਾਲ ਵੀ ਕਾਫੀ ਹੱਦ ਤਕ ਮਿਲਦੀਆਂ ਹਨ। ਜਿਵੇਂ ਇੰਗਲੈਂਡ ਲਈ ਕ੍ਰਿਸਮਿਸ ਦਾ ਤਿਉਹਾਰ ਬਹੁਤ ਹੀ ਵੱਡਾ ਹੈ। ਇਸ ਤਿਉਹਾਰ ਦੀ ਖ਼ੁਸ਼ੀ ਵਿਚ ਕੂੜਾ ਚੁੱਕਣ ਵਾਲੇ ਅੰਗਰੇਜ਼, ਮਾਲਿਕ ਪਾਸੋਂ, ਕੁਝ ਨਾ ਕੁਝ ਇਨਾਮ ਦੀ ਇੱਛਾ ਕਰਦੇ ਹਨ ਤੇ ਇਹ ਇਨਾਮ ਆਪਣੇ ਆਪ ਹੀ ਮਾਲਿਕ ਦਿੰਦੇ ਰਹਿੰਦੇ ਹਨ। ਪਰ ਜੇ ਕਦੇ ਇਸ ਇਨਾਮ ਨੂੰ ਕੁਝ ਦਿਨ ਗੁਜ਼ਰ ਜਾਂਦੇ ਹਨ ਤਾਂ ਇਹ ਮਜ਼ਦੂਰ, ਚੇਤਾਵਨੀ ਵਜੋਂ, ਕੂੜੇ ਦੇ ਖ਼ਾਲੀ ਢੋਲਾਂ ਨੂੰ ਇਉਂ ਜ਼ੋਰ ਜ਼ੋਰ ਨਾਲ ਸੁੱਟਦੇ ਹਨ ਜਿਵੇਂ ਇਹ ਭੰਨ ਹੀ ਦੇਣੇ ਹੋਣ। ਮਾਲਿਕ ਸਮਝ ਜਾਂਦੇ ਹਨ। ਜਦੋਂ ਇਨਾਮ ਮਿਲ ਜਾਂਦਾ ਹੈ, ਫ਼ੇਰ ਕੂੜੇ ਦੇ ਢੋਲਾਂ ਉਤੇ ਕੋਈ ਵੀ ਗੁੱਸਾ ਰਹਿੰਦਾ ਨਹੀਂ। ਨਹੀਂ ਤਾਂ ਕੂੜੇ ਦੇ ਢੋਲਾਂ ਦੀ ਹੀ ਸ਼ਾਮਤ ਆਈ ਰਹਿੰਦੀ ਹੈ।

ਇਕ ਤਿਉਹਾਰ ਬਿਲਕੁਲ ਸਾਡੇ ਲੋਹੜੀ ਵਰਗਾ ਹੁੰਦਾ ਹੈ। ਗਲੀਆਂ ਅਤੇ ਬਾਜ਼ਾਰਾਂ ਵਿਚ, ਬੱਚੇ, ਸਾਡੇ

ਬੱਚਿਆਂ ਵਾਂਗ ਹੀ, ਉਸ ਲਈ ਪੈਸੇ ਮੰਗਦੇ ਹਨ। ਕੋਈ ਵੀ ਸਿੱਕਾ ਲੈ ਕੇ ਉਹਨਾਂ ਨੂੰ ਬੜੀ ਹੀ ਖ਼ੁਸ਼ੀ ਹੁੰਦੀ ਹੈ। ਅਕਤੂਬਰ ਜਾਂ ਨਵੰਬਰ ਵਿਚ ਇਹ ਤਿਉਹਾਰ ਆਉਂਦਾ ਹੈ। ਲੀਰਾਂ ਦਾ ਇਕ ਗੁੱਡਾ ਜਿਹਾ ਵੀ ਉਹਨਾਂ ਕੋਲ ਫੜਿਆ ਹੁੰਦਾ ਹੈ ਜੋ ਕਾਫ਼ੀ ਵੱਡਾ ਹੁੰਦਾ ਹੈ। ਕਈ ਵਾਰ ਇਹ ਪਟੜੀ ਉਤੇ ਹੀ ਰਖਿਆ ਹੋਇਆ ਹੁੰਦਾ ਹੈ ਤੇ ਆਉਂਦੇ ਜਾਂਦੇ ਲੋਕੀ ਉਸ ਨੂੰ ਦੇਖ ਕੇ ਹਸਦੇ ਰਹਿੰਦੇ ਹਨ। ਕ੍ਰਿਸਮਿਸ ਸਾਡੇ ਭਾਰਤ ਦੀ ਦੀਵਾਲੀ ਵਰਗਾ ਹੁੰਦਾ ਹੈ। ਅਸੀਂ ਮਠਿਆਈਆਂ ਖਾਂਦੇ ਹਾਂ, ਉਹ ਸ਼ਰਾਬ ਪੀਂਦੇ ਹਨ। ਜਿਹੜਾ ਕਦੇ ਸ਼ਰਾਬ ਨਹੀਂ ਪੀਂਦਾ, ਕ੍ਰਿਸਮਿਸ ਵਾਲੀ ਸ਼ਾਮ ਨੂੰ ਉਹ ਵੀ ਮੂੰਹ ਕੌੜਾ ਕਰ ਲੈਂਦਾ ਹੈ। ਜਿਵੇਂ ਦੀਵਾਲੀ ਨੂੰ ਭਾਰਤ ਵਿਚ ਜਿਸ ਨੇ ਕਦੇ ਮਠਿਆਈ ਨਹੀਂ ਖਾਧੀ, ਉਹ ਵੀ ਜਿਵੇਂ ਬਹਾਨੇ ਨਾਲ ਹੀ ਮੂੰਹ ਮਿੱਠਾ ਕਰ ਲੈਂਦਾ ਹੈ।

ਕਹਿੰਦੇ ਹਨ, ਕ੍ਰਿਸਮਿਸ ਨੂੰ, ਸ਼ਰਾਬ ਵਾਂਗ, ਟਰਕੀ ਦਾ ਮਾਸ ਵੀ ਗੋਰੇ ਜ਼ਰੂਰ ਹੀ ਖਾਂਦੇ ਹਨ। ਜਿਵੇਂ ਇਹ ਸ਼ਗਨ ਹੀ ਹੁੰਦਾ ਹੈ। ਬਰਫ਼ ਬਾਰੀ ਵੀ ਇਹਨਾਂ ਦਿਨਾਂ ਵਿਚ ਚੰਗੀ ਸਮਝੀ ਜਾਂਦੀ ਹੈ।

ਅੰਗ੍ਰੇਜ਼ ਬਹੁਤ ਗ਼ਰੀਬ ਵੀ ਹੈ। ਬਹੁਤ ਅੰਗ੍ਰੇਜ਼ ਅਜਿਹੇ ਹਨ ਜਿਨ੍ਹਾਂ ਕੋਲ ਆਪਣੇ ਘਰ ਨਹੀਂ ਹੁੰਦੇ, ਕੌਂਸਲ ਦੇ ਮਕਾਨਾਂ ਵਿਚ ਹੀ ਰਹਿੰਦੇ ਤੁਰੇ ਜਾਂਦੇ ਹਨ। ਇਸ ਦਾ ਕਾਰਨ ਇਹ ਵੀ ਹੈ ਕਿ ਉਹ ਭਵਿੱਖ ਲਈ ਨਹੀਂ ਸੋਚਦੇ, ਗੁਜ਼ਰ ਹੁੰਦੀ ਰਹਿੰਦੀ ਹੈ ਤੇ ਇਹੋ ਹੀ ਉਹ ਚਾਹੁੰਦੇ ਹਨ। ਅਸੀਂ ਪੈਸੇ ਜੋੜਨ ਵਿਚ ਵਿਸ਼ਵਾਸ ਰੱਖਣ ਵਾਲੇ ਹਾਂ। ਉਹ, ਖਾਧਾ ਪੀਤਾ ਲਾਹੇ ਦਾ ਤੇ ਬਾਕੀ ਅਹਿਮਦ ਸ਼ਾਹੇ ਦਾ। ਪਰ ਭਵਿੱਖ ਵਿਚ ਉਹਨਾਂ ਨੂੰ ਇਹ ਸੋਚ ਤਿਆਗਣੀ ਪਵੇਗੀ। ਕਿਉਂਕਿ ਇਸ ਨਿਜ਼ਾਮ ਵਿਚ ਗਾਰੰਟੀ ਤਾਂ ਕੋਈ ਹੈ ਹੀ ਨਹੀਂ।

ਇਹ ਵੀ ਬਹੁਤ ਠੀਕ ਹੈ ਕਿ ਕਈਆਂ ਕੋਲ ਪੈਸੇ ਸਮੇਂ ਤੋਂ ਪਹਿਲਾਂ ਹੀ ਮੁਕ ਜਾਂਦੇ ਹਨ ਤੇ ਫੇਰ ਉਧਾਰ ਵੀ ਮੰਗਦੇ ਹਨ। ਉਧਾਰ ਵੇਲੇ, ਕਈ ਵਾਰ ਉਹਨਾਂ ਦੇ ਏਸ਼ੀਆਈ ਵੀਰ ਵੀ ਉਹਨਾਂ ਦੇ ਕੰਮ ਆਉਂਦੇ ਹਨ। ਕਿਉਂਕਿ ਉਹਨਾਂ ਦੇ ਗੋਰੇ ਵੀਰ ਤਾਂ ਉਹਨਾਂ ਵਾਂਗ ਹੀ ਸਮੇਂ ਤੋਂ ਪਹਿਲਾਂ ਨੰਗ ਮਲੰਗ ਹੋ ਜਾਂਦੇ ਹਨ। ਏਸ਼ੀਆਈ ਸੰਜਮ ਨਾਲ ਖ਼ਰਚ ਕਰਨ ਦੇ ਆਦੀ ਹਨ।

ਅਗਰੇਜ਼ ਸਾਰੇ ਪੜ੍ਹੇ ਲਿਖੇ ਜਾਂ ਬੁੱਧੀਮਾਨ ਨਹੀਂ ਹੁੰਦੇ, ਕਈ ਸਾਧਾਰਣ ਪੱਧਰ ਤੋਂ ਵੀ ਬਹੁਤ ਨੀਵੇਂ ਹੁੰਦੇ ਹਨ। ਅੱਖਰ ਭਾਵੇਂ ਜਾਣਦੇ ਹਨ, ਪਰ ਕਈ ਵਾਰ ਉਹ ਮਨੀਆਰਡਰ ਵੀ ਆਪ ਭਰਨ ਦੇ ਯੋਗ ਨਹੀਂ ਹੁੰਦੇ। ਕਈ ਵਾਰ ਉਹ ਮਨੀਆਰਡਰ ਆਪਣੇ ਏਸ਼ੀਆਈ ਸਾਥੀ ਵਰਕਰਾਂ ਪਾਸੋਂ ਭਰਵਾਉਂਦੇ ਹਨ। ਅਖ਼ਬਾਰ ਵੀ ਘੱਟ ਹੀ ਪੜ੍ਹਦੇ ਹਨ। ਖ਼ਰੀਦਦੇ ਜ਼ਰੂਰ ਹਨ, ਪਰ ਉਹਨਾਂ ਦੀ ਦਿਲਚਸਪੀ ਬਹੁਤਾ ਆਮ ਅਤੇ ਸਥਾਨਕ ਜਿਹੀਆਂ ਖ਼ਬਰਾਂ ਨਾਲ ਹੀ ਹੁੰਦੀ ਹੈ, ਜਾਂ ਖੇਡਾਂ ਅਤੇ ਮੈਚਾਂ ਆਦਿ ਦੇ ਕਾਲਮ ਬਹੁਤਾ ਪੜ੍ਹਦੇ ਹਨ। ਬਹੁਤ ਕਰਕੇ ਔਰਤਾਂ ਦੀਆਂ ਨੰਗੀਆਂ ਤਸਵੀਰਾਂ ਲਈ ਵੀ ਉਹ ਅਖ਼ਬਾਰ ਖ਼ਰੀਦਦੇ ਹਨ। ਮਤਲਬ ਹੈ, ਉਹਨਾਂ ਦੀ ਪੱਧਰ ਬੜੀ ਹੀ ਆਮ ਜਿਹੀ ਹੁੰਦੀ ਹੈ।

ਮੰਗਤੇ ਵੀ, ਇੰਗਲੈਂਡ ਵਿਚ, ਨਿਰਸੰਦੇਹ ਬਥੇਰੇ ਹਨ, ਪਰ ਭਾਰਤ ਨਾਲੋਂ ਥੋੜੇ ਹਨ। ਇਹ ਮੰਗਤੇ ਸਾਡੇ ਵਗੂੰ ਘਰੋ ਘਰੀ ਨਹੀਂ ਮੰਗਣ ਆਉਂਦੇ। ਸਾਂਝੀਆਂ ਜਨਤਕ ਥਾਵਾਂ ਉਤੇ ਬੈਠੇ ਸਾਜ਼ ਵਜਾਉਂਦੇ ਤੇ ਗੀਤ ਜਿਹੇ ਗਾਉਂਦੇ ਰਹਿੰਦੇ ਹਨ। ਲੋਕੀ ਆਪਣੀ ਮਰਜ਼ੀ ਨਾਲ ਹੀ ਸਿੱਕਾ ਸੁੱਟਦੇ ਜਾਂਦੇ ਹਨ। ਜਿਵੇਂ ਉਹ ਉਸ ਦੇ ਗੀਤ ਦੇ ਬਦਲੇ ਇਹ ਕੁਝ ਅਰਪਣ ਕਰਦੇ ਹੋਣ। ਕਿਤੇ ਕਿਤੇ ਕੋਈ ਹੱਥ ਪਸਾਰ ਕੇ ਮੰਗਦਾ ਵੀ ਦਿਸ ਪੈਂਦਾ ਹੈ। ਮੈਨੂੰ ਇਕ ਅਜਿਹਾ ਮੰਗਤਾ ਲੰਡਨ ਦੇ ਇਕ ਅੰਡਰਗਰਾਊਂਡ ਰੇਲ ਦੇ ਸਟੇਸ਼ਨ ਉਤੇ ਮੰਗਦਾ ਨਜ਼ਰ ਆਇਆ ਸੀ ਜੋ ਹਰ ਕਿਸੇ ਨੂੰ ਹੱਥ ਪਸਾਰ ਕੇ "ਗਿਵ ਮੀ—ਗਿਵ ਮੀ" ਕਹਿੰਦਾ ਸੀ। ਉਸ ਨੇ ਮੇਰੇ ਅਗੇ ਵੀ ਆਪਣਾ ਹੱਥ ਪਸਾਰ ਕੇ ਕਿਹਾ ਸੀ: "ਗਿਵ ਮੀ—ਗਿਵ ਮੀ"। ਉਸ ਦੇ ਮੂੰਹੋਂ ਸ਼ਰਾਬ ਦੀ ਬੂ ਵੀ ਮੇਰੇ ਵਲ ਉੱਡ ਆਈ ਸੀ। ਉਹ ਢਲਦੀ ਉਮਰ ਦਾ ਕਰੜ ਬਰੜੇ ਵਾਲਾਂ ਵਾਲਾ ਅੰਗਰੇਜ਼ ਸੀ। ਪਰ ਇਕ ਗੱਲ ਜ਼ਰੂਰ ਸੀ, ਉਹ ਖਹਿੜੇ ਜਿਹਾ ਨਹੀਂ ਪੈਂਦਾ ਸੀ। "ਗਿਵ ਵੀ—ਗਿਵ ਮੀ" ਆਖਦਾ ਹੀ ਉਹ ਝਟ ਅਗੇ ਤੁਰ ਪੈਂਦਾ ਸੀ। ਸ਼ਾਇਦ ਸ਼ਰਾਬ ਦਾ ਨਸ਼ਾ ਹੀ ਉਸ ਨੂੰ ਅਗੇ ਵਲ ਲਈ ਜਾਂਦਾ ਹੋਵੇ।

ਸਾਜ਼ ਵਜਾਉਣ ਵਾਲਿਆਂ ਵਿਚੋਂ ਕਈ ਮੰਗਤੇ

ਅੰਗਹੀਣ ਜਾਂ ਬਹੁਤਾ ਅੰਨ੍ਹੇ ਹੁੰਦੇ ਹਨ।

ਇੰਗਲੈਂਡ ਦੀ ਔਰਤ ਜਾਤੀ ਬਾਰੇ ਅਸੀਂ, ਭਾਰਤੀ, ਬੜੇ ਅਜੀਬ ਜਿਹੇ ਲੱਖਣ ਲਾਉਂਦੇ ਰਹਿੰਦੇ ਹਾਂ। ਪਰ ਇਹ ਲੱਖਣ ਗਲਤ ਹਨ। ਇੰਗਲੈਂਡ ਦੀ ਔਰਤ ਉਸੇ ਤਰ੍ਹਾਂ ਹੀ ਸੁੱਘੜ ਅਤੇ ਸੁਸ਼ੀਲ ਹੈ ਜਿਵੇਂ ਭਾਰਤੀ ਨਾਰੀ ਹੈ। ਉਸੇ ਤਰ੍ਹਾਂ ਇੰਗਲੈਂਡ ਦੀ ਔਰਤ ਬੱਚੇ ਪੈਦਾ ਕਰਦੀ ਤੇ ਉਹਨਾਂ ਦੀ ਪਾਲਣਾ ਕਰਦੀ ਹੈ। ਉਹ ਬੜੀ ਹੀ ਚੰਗੀ ਮਾਂ ਵੀ ਹੈ ਤੇ ਬੜੀ ਹੀ ਚੰਗੀ ਪਤਨੀ ਵੀ। ਉਹ ਧੀ ਵੀ ਹੈ ਤੇ ਭੈਣ ਵੀ। ਫ਼ਰਕ ਕੇਵਲ ਭਾਰਤ ਅਤੇ ਇੰਗਲੈਂਡ ਦੀ ਰਹਿਣੀ ਬਹਿਣੀ ਦਾ ਹੈ। ਅਸੀਂ ਅਜੇ ਸਭਿਆਚਾਰਕ ਪੱਖ ਤੋਂ ਕਾਫ਼ੀ ਨੀਵੇਂ ਹਾਂ, ਇੰਗਲੈਂਡ ਦਾ ਸਤਰ ਉੱਚਾ ਹੈ। ਇੰਗਲੈਂਡ ਦੀ ਔਰਤ, ਨਿਰਸੰਦੇਹ, ਨਰੋਏ ਆਚਰਣ ਦੀ ਮਾਲਿਕ ਹੈ।

ਲੋਕੀ ਹੱਸ ਕੇ ਕਹਿੰਦੇ ਹਨ, ਇੰਗਲੈਂਡ ਵਿਚ ਤਿੰਨ ਡਬਲਿਊ (W) ਬੜੇ ਹੀ ਬੇ-ਇਤਬਾਰੇ ਹਨ : weather (ਮੌਸਮ), work (ਕੰਮ), woman (ਔਰਤ)। ਜਿਥੋਂ ਤਕ ਪਹਿਲੇ ਡਬਲਿਊ ਮੌਸਮ ਦਾ ਸੰਬੰਧ ਹੈ, ਇਹ ਗੱਲ ਬਿਲਕੁਲ ਸਹੀ ਹੈ। ਹੁਣੇ ਮੌਸਮ ਖ਼ੁਸ਼ਕ ਹੈ ਤੇ ਹੁਣੇ ਮੀਂਹ ਵਰ੍ਹ ਰਿਹਾ ਹੈ। ਦੂਜੇ ਡਬਲਿਊ ਬਾਰੇ ਵੀ ਇਹ ਨਿਰਣਾ ਕਾਫੀ ਠੀਕ ਹੈ। ਕੰਮ ਦਾ ਇੰਗਲੈਂਡ ਵਿਚ ਵੀ, ਨਿਰਸੰਦੇਹ, ਭਰੋਸਾ ਨਹੀਂ। ਅੱਜ ਹੈ ਤੇ ਕਲ੍ਹ ਨਹੀਂ। ਇੰਗਲੈਂਡ ਵਿਚ ਮਹਿੰਗਾਈ ਹੀ ਨਹੀਂ, ਬੇ-ਰੁਜ਼ਗਾਰੀ ਵੀ ਬੜੀ ਹੈ। ਆਖ਼ਰ ਅਰਥਚਾਰੇ ਦੀ ਬੁਨਿਆਦ ਤਾਂ ਪੂੰਜੀਵਾਦੀ ਹੈ। ਕੰਮ ਦੀ ਗਾਰੰਟੀ ਤਾਂ ਸਮਾਜਵਾਦ ਹੀ ਦਿੰਦਾ ਹੈ। ਪਰ ਜਿਥੋਂ ਤੀਕਰ ਤੀਜੇ ਡਬਲਿਊ, ਔਰਤ, ਦਾ ਸੰਬੰਧ ਹੈ, ਇਹ ਗੱਲ ਸਹੀ ਨਹੀਂ ਹੈ। ਮੈਨੂੰ ਇਸ ਅਖਾਣ ਦੇ ਪਿਛੇ ਔਰਤ ਦੇ ਵਿਰੋਧ ਦਾ ਜਗੀਰੂ ਅਤੇ ਪਿਛਾਂਹ-ਖਿਚੂ ਸਿਧਾਂਤ ਹੀ ਨਜ਼ਰ ਆਉਂਦਾ ਹੈ।

ਸਾਡੇ ਆਪਣੇ ਦੇਸ਼ ਵਿਚ ਵੀ ਔਰਤ ਨੂੰ ਛੁਟਿਆਇਆ ਅਤੇ ਨਿੰਦਿਆ ਭੰਡਿਆ ਜਾਂਦਾ ਹੈ ਤੇ ਇਹ ਵੀ ਆਖਿਆ ਜਾਂਦਾ ਹੈ ਕਿ ਔਰਤ ਦਾ ਇਤਬਾਰ ਨਹੀਂ। ਔਰਤ ਵਿਸ ਦੀ ਗੰਦਲ ਹੈ, ਕੋਕਈ ਹੈ ਜਾਂ ਲੂਣਾ ਹੈ। ਹਾਲਾਂਕਿ ਅਸੀਂ ਸੀਤਾਵਾਂ ਅਤੇ ਸਾਵਿੱਤਰੀਆਂ ਦਾ ਦੇਸ਼ ਵੀ ਹਾਂ।

ਸ਼ਾਇਦ ਇਸ ਅਖਾਣ ਦੀ ਰਚਨਾ ਸਾਡੇ ਭਾਰਤੀ ਵੀਰਾਂ ਦੀ ਹੀ ਕਲਾ ਦੇ ਕੌਸ਼ਲ ਦਾ ਸਦਕਾ ਹੋਵੇ। ਜੇ ਅੰਗ੍ਰੇਜ਼ ਵੀ ਇਸ ਅਖਾਣ ਦੀ ਰਚਨਾ ਕਰਨ ਵਾਲੇ ਹੋਣ ਤਦ ਵੀ ਕੋਈ ਹੈਰਾਨੀ ਨਹੀਂ। ਆਖ਼ਰ ਨੂੰ ਇੰਗਲੈਂਡ ਵਿਚ ਵੀ ਮਰਦ-ਪ੍ਰਧਾਨ ਸਮਾਜ ਹੀ ਹੈ। ਦੂਜੇ, ਪੂੰਜੀਵਾਦ ਵੀ ਹੈ। ਸਹੀ ਸਤਿਕਾਰ ਤਾਂ ਔਰਤ ਨੂੰ ਸਮਾਜਵਾਦ ਹੀ ਦਿੰਦਾ ਹੈ। ਬਾਕੀ ਸਭ ਸਮਾਜ ਔਰਤ ਨੂੰ ਨਿੰਦਣ ਭੰਡਣ ਵਾਲੇ ਹੀ ਹਨ।

ਇੰਗਲੈਂਡ ਬਹੁਤ ਸੁਹਣਾ ਹੈ, ਪਰ ਮੈਨੂੰ ਤਾਂ ਜੇ ਸੱਚ ਪੁਛੋ ਤਾਂ ਭਾਰਤ ਸੁਹਣਾ ਲੱਗਾ ਹੈ। ਮੈਂ ਇੰਗਲੈਂਡ ਨੂੰ ਨਿੰਦਦਾ ਨਹੀਂ, ਪਰ ਭਾਰਤ ਨੂੰ ਮੈਂ ਬਿਨਾਂ ਵਜ੍ਹਾ ਛੁਟਿਆਉਣਾ ਵੀ ਨਹੀਂ ਚਾਹਾਂਗਾ। ਇਹ ਇਨਸਾਫ ਨਹੀਂ ਹੈ। ਇੰਗਲੈਂਡ ਵਿਚ ਜੋ ਚੰਗਾ ਹੈ, ਮੈਂ ਉਸ ਦਾ ਵਰਣਨ ਕੀਤਾ ਹੈ। ਸਾਨੂੰ ਆਪਣੇ ਗੁਣ ਵੀ ਨਜ਼ਰ-ਅੰਦਾਜ਼ ਨਹੀਂ ਕਰਨੇ ਚਾਹੀਦੇ।

ਪਹਿਲੀ ਗੱਲ ਤਾਂ ਇਹ ਹੈ ਕਿ ਜਿੰਨਾ ਸੁਹਣਾ ਤੇ ਵੱਡਾ ਸੂਰਜ ਭਾਰਤ ਨੂੰ ਪਰਾਪਤ ਹੈ, ਉਹੋ ਜਿਹਾ ਇੰਗਲੈਂਡ ਨੂੰ ਨਹੀਂ। ਸਾਡੀਆਂ ਸਵੇਰਾਂ ਅਤੇ ਸ਼ਾਮਾਂ ਬਹੁਤ ਹੀ ਸੁੰਦਰ ਹਨ। ਇੰਗਲੈਂਡ ਦੀ ਸ਼ਾਮ ਪ੍ਰਸਿੱਧ ਹੈ, ਪਰ ਜਿਵੇਂ ਚੜ੍ਹਦਾ ਤੇ ਡੁੱਬਦਾ ਸੂਰਜ ਸਾਨੂੰ ਦੇਖਣ ਨੂੰ ਮਿਲਦਾ ਹੈ, ਇੰਗਲੈਂਡ ਨੂੰ ਨਸੀਬ ਨਹੀਂ। ਇੰਗਲੈਂਡ ਦੇ ਆਕਾਸ਼ ਉਤੇ ਬੱਦਲ ਉਡਦੇ ਰਹਿੰਦੇ ਹਨ, ਪਰ ਇਹ ਬੱਦਲ ਭਾਰਤ ਵਰਗੇ ਘਣ ਜਾਂ ਮੋਟੇ ਨਹੀਂ ਹੁੰਦੇ, ਪਤਲੇ ਪਤਲੇ ਹੁੰਦੇ ਹਨ ਤੇ ਇਹਨਾਂ ਦਾ ਰੰਗ ਆਮ ਕਰਕੇ ਬਹੁਤਾ ਚਿੱਟਾ ਹੀ ਹੁੰਦਾ ਹੈ। ਠੀਕ ਹੈ, ਕਦੇ ਕੋਈ ਬੱਦਲ ਨੀਲਾ ਜਾਂ ਭੂਰਾ ਵੀ ਹੁੰਦਾ ਹੈ, ਪਰ ਭਾਰਤ ਵਰਗਾ ਫੇਰ ਵੀ ਨਹੀਂ। ਜਿਸ ਕਿਸਮ ਦੀਆਂ ਘੋਰ ਘਟਾਵਾਂ ਸਾਡੇ ਚੜ੍ਹ ਚੜ੍ਹ ਆਉਂਦੀਆਂ ਹਨ—'ਘਿਰ ਘਿਰ ਆਈ ਬਦਰੀਆ ਕਾਲੀ'' – ਇੰਗਲੈਂਡ ਵਿਚ ਉਹ ਉੱਕਾ ਨਹੀਂ। ਸਮੁੰਦਰ ਵਿਚੋਂ ਕੱਚੇ ਪੱਕੇ ਜਿਹੇ ਜੋ ਵੀ ਬੱਦਲ ਉੱਠਦੇ ਹਨ, ਇੰਗਲੈਂਡ ਉਤੇ ਆ ਜਾਂਦੇ ਹਨ। ਸਾਡੇ ਬਦਲ ਪੱਕ ਪੱਕ ਕੇ, ਹੌਲੀ ਹੌਲੀ ਉਠ ਉਠ ਕੇ, ਆਪੋ ਵਿਚੀਂ ਘੁਲ ਮਿਲ ਕੇ, ਫੇਰ ਹੀ ਕਿਤੇ ਆਉਂਦੇ ਹਨ ਤੇ ਉਹ ਵੀ ਬੜਾ ਸੋਚ ਸਮਝ ਕੇ ਵਰ੍ਹਨਾ ਸ਼ੁਰੂ ਕਰਦੇ ਹਨ। ਸਾਡੇ ਬੱਦਲ ਡੂੰਘੇ ਅਤੇ ਗਹਿਰ ਗੰਭੀਰ ਜਿਹੇ ਹੁੰਦੇ ਹਨ।

ਇੰਗਲੈਂਡ ਨਾਲੋਂ ਸਾਡਾ ਮੀਂਹ ਵੀ ਬਹੁਤ ਸੁਹਣਾ ਹੁੰਦਾ ਹੈ। ਕਦੇ ਜ਼ੋਰ ਨਾਲ ਵਰ੍ਹਦਾ ਹੈ, ਕਦੇ ਹੌਲੀ ਤੇ ਇਕੋਤਾਰ। ਸਾਡੀ ਕਣੀ ਮੋਟੀ ਅਤੇ ਚਾਂਦੀ ਰੰਗੀ ਹੁੰਦੀ ਹੈ। ਇੰਗਲੈਂਡ ਦੀ ਕਣੀ ਆਮ ਕਰਕੇ ਮੱਖੀ ਅਤੇ ਮੱਛਰ ਦੇ ਵਿਚਕਾਰ ਹੀ ਬਹੁਤੀ ਹੁੰਦੀ ਹੈ।

ਨਿਰਸੰਦੇਹ, ਇੰਗਲੈਂਡ ਦੇ ਧਰਤ-ਦ੍ਰਿਸ਼ ਬਹੁਤ ਹੀ ਸੁਹਣੇ ਹਨ, ਪਰ ਸਾਡੇ ਧਰਤ-ਦ੍ਰਿਸ਼ ਵੀ ਕੋਈ ਥੋੜੇ ਸੁਹਣੇ ਨਹੀਂ ਹਨ। ਸਾਡੇ ਕੋਲ ਹਿਮਾਲਾ ਹੈ, ਦੱਖਣ ਹੈ, ਪੰਜਾਬ ਹੈ। ਕਸ਼ਮੀਰ, ਜਿਸ ਨੂੰ ਸਾਰੀ ਦੁਨੀਆਂ ਜੰਨਤ ਆਖ ਰਹੀ ਹੈ, ਹਿੰਦੋਸਤਾਨ ਦਾ ਗਹਿਣਾ ਹੈ। ਕੀ ਇੰਗਲੈਂਡ ਦੇ ਧਰਤ-ਦ੍ਰਿਸ਼ ਕਸ਼ਮੀਰ ਤੋਂ ਬਹੁਤੇ ਸੁਹਣੇ ਹਨ? ਪੰਜਾਬ ਨੂੰ ਕੋਈ ਵੀ ਕਲਾਕਾਰ ਉੱਚਾ ਉਠ ਕੇ ਦੇਖੇ ਸਹੀ, ਚਾਂਦੀ ਵਰਗੇ ਪੰਜ ਦਰਿਆ ਪੰਜਾਬ ਦੀ ਸੁੰਦਰ ਧਰਤੀ ਉਤੇ ਕੋਲੋਂ ਕੋਲ ਦਿਸ ਪੈਂਦੇ ਹਨ। ਇਹ ਦਰਿਆ ਉਂਜ ਵੀ ਬੜੇ ਪਵਿੱਤਰ ਅਤੇ ਨੂਰੀ ਹਨ।

ਗੰਗਾ ਅਤੇ ਜਮਨਾ ਦਾ ਮੁਕਾਬਲਾ ਕੀ ਹੋ ਸਕਦਾ ਹੈ? ਇੰਗਲੈਂਡ ਕੋਲ ਇਕ ਥੇਮਜ਼ ਹੈ, ਪਰ ਗੰਗਾ ਅਤੇ ਜਮਨਾ ਦੇ ਮੁਕਾਬਲੇ ਵਿਚ ਉਹ ਕੁਝ ਵੀ ਨਹੀਂ।

ਹਿਮਾਲਾ ਵਲ ਹੀ ਦੇਖੋ, ਕੀ ਕਿਸੇ ਹੋਰ ਪਹਾੜ ਦੀ ਏਨੀ ਉੱਚੀ ਸ਼ਾਨ ਹੈ? ਸੰਸਾਰ ਦੇ ਮਹਾਂਪੁਰਸ਼ਾਂ ਨੂੰ ਹਿਮਾਲਾ ਦੀਆਂ ਚੋਟੀਆਂ ਨੇ ਸਦਾ ਹੀ ਧੂਹਾਂ ਪਾਈਆਂ ਹਨ। ਹਿਮਾਲਾ ਦੀਆਂ ਪੌਣਾਂ ਅਤੇ ਠੰਡਾਂ ਬਹੁਤ ਸ੍ਵੱਛ ਹਨ। ਬਰਫਾਂ ਬਹੁਤ ਉੱਜਲ ਹਨ। ਕੀ ਹਿਮਾਲਾ ਕੁਦਰਤ ਵਲੋਂ ਭਾਰਤ ਨੂੰ ਇਕ ਤੁਹਫਾ ਨਹੀਂ? ਭਾਰਤ ਨੂੰ ਹਿਮਾਲਾ ਉਤੇ ਸਦਾ ਹੀ ਗਰਬ ਰਹੇਗਾ।

ਕਸ਼ਮੀਰ, ਕਿਹੜਾ ਕਵੀ ਹੈ ਜਿਸ ਨੂੰ ਟੁੰਬਦਾ ਨਹੀਂ ਹੈ? ਦੱਖਣ ਦੀ ਹਰਿਆਲੀ ਅਤੇ ਧਰਤ-ਦ੍ਰਿਸ਼ ਮੋਂਹਦੇ ਹਨ। ਰਿਸ਼ੀਕੇਸ਼, ਹਰਿਦੁਆਰ, ਕੰਨਿਆ ਕੁਮਾਰੀ, ਇਥੋਂ ਤਕ ਕਿ ਸਾਡੇ ਰੇਗਸਤਾਨ ਵੀ ਖ਼ੂਬਸੂਰਤ ਹਨ। ਇਹਨਾਂ ਖ਼ੂਬਸੂਰਤੀਆਂ ਨੂੰ ਜਾਣ ਸਕਣ ਦੀ ਲੋੜ ਹੈ।

ਸਾਡਾ, ਕਾਲੀ ਰਾਤ ਵਿਚ, ਤਾਰਿਆਂ ਨਾਲ ਜੜਿਆ ਹੋਇਆ ਆਕਾਸ਼ ਵੀ ਥੋੜਾ ਸੁਹਣਾ ਨਹੀਂ। ਭਾਰਤ ਖ਼ੁਸ਼-ਨਸੀਬ ਹੈ ਜੋ ਗਰਮੀਆਂ ਦੀ ਰੁੱਤ ਵਿਚ ਤਾਰਿਆਂ ਨਾਲ ਭਰੇ ਹੋਏ ਆਕਾਸ਼ ਦੇ ਹੇਠਾਂ ਸੌਂਦਾ ਹੈ। ਸਾਡੀ ਚੰਨ ਦੀ ਚਾਨਣੀ ਵੀ ਬਹੁਤ ਹੀ ਸੁਹਣੀ ਹੁੰਦੀ ਹੈ।

ਸਾਡੇ ਕਈ ਮੌਸਮ ਹਨ। ਇੰਗਲੈਂਡ ਵਿਚ ਵੀ ਮੌਸਮਾਂ ਦੀ, ਠੀਕ, ਵੰਨ ਸੁਵੰਨਤਾ ਹੈ; ਪਰ ਸਾਡੇ ਲਗ ਭਗ ਹਰ ਮਹੀਨਾ ਆਪਣੇ ਵਰਗਾ ਆਪ ਹੈ ਤੇ ਇਹ ਇਕ ਰੁੱਤ ਹੀ ਹੁੰਦਾ ਹੈ। ਇਥੋਂ ਤਕ ਕਿ ਪੋਹ ਅਤੇ ਮਾਘ ਦਾ ਦਾ ਵੀ ਫ਼ਰਕ ਹੈ ਤੇ ਫੱਗਣ ਅਤੇ ਚੇਤ ਦਾ ਵੀ। ਸਾਉਣ ਭਾਦੋਂ ਵੀ ਵੱਖਰੇ ਹਨ ਤੇ ਅੱਸੂ ਅਤੇ ਕੱਤਕ ਵੀ। ਗਰਮੀ ਅਤੇ ਸਰਦੀ ਨੇ ਤਾਂ ਵਖੋ ਵਖ ਹੋਣਾ ਹੀ ਹੈ।

ਇੰਗਲੈਂਡ ਨਾਲੋਂ ਸਾਡੀ ਧੁੱਪ ਦਾ ਰੰਗ ਵੀ ਸੁਹਣਾ ਹੁੰਦਾ ਹੈ। ਸਾਡੀ ਧੁੱਪ ਸੋਨਾ ਹੈ। ਇੰਗਲੈਂਡ ਦੀ ਧੁੱਪ ਪਿੱਤਲ ਜਾਂ ਵਸਾਰ ਵਰਗੀ ਹੁੰਦੀ ਹੈ। ਖਾਸ ਕਰਕੇ ਸਰਦੀਆਂ ਵਿਚ ਇਸ ਧੁੱਪ ਦੇ ਰੰਗ ਵਿਚ ਕੁਝ ਓਪਰਾਪਣ ਆ ਜਾਂਦਾ ਹੈ। ਕਦੇ ਕਦੇ ਇਹ ਸਾਡੇ ਵਰਗੀ ਝਲਕ ਵੀ ਦੇ ਜਾਂਦੀ ਹੈ। ਜਨਵਰੀ ਜਾਂ ਫ਼ਰਵਰੀ ਵਿਚ ਕਦੇ ਕਦੇ ਬਸੰਤ ਰੁੱਤ ਦਾ ਝਾਉਲਾ ਵੀ ਪੈ ਜਾਂਦਾ ਹੈ ਤੇ ਕੁਝ ਦਿਨਾਂ ਲਈ ਫੱਗਣ ਵਰਗੀ ਰੁੱਤ ਵੀ ਬਣ ਜਾਂਦੀ ਹੈ। ਪੰਜਾਬ ਵਿਚ ਫੱਗਣ ਦੇ ਮਹੀਨੇ ਘੁੱਗੀ ਬੋਲਦੀ ਹੈ। ਸਿਆਲੇ ਦੇ ਅਖੀਰ ਵਿਚ ਇਕ ਦਿਨ ਮੈਂ ਸਾਊਥਾਲ ਵਿਚ ਘੁੱਗੀ ਦੀ ਆਵਾਜ਼ ਵੀ ਸੁਣੀ।

ਅਸਲ ਵਿਚ ਭਾਰਤ ਉਤੇ ਸੂਰਜ ਵਲੋਂ ਵੀ ਕਾਫ਼ੀ ਕਿਰਪਾ-ਦ੍ਰਿਸ਼ਟੀ ਕੀਤੀ ਹੋਈ ਹੈ। ਇੰਗਲੈਂਡ ਦੇ ਫੁੱਲ ਪ੍ਰਸਿੱਧ ਹਨ, ਪਰ ਜਿਵੇਂ ਸਾਡੇ ਹਰ ਫੁੱਲ ਵਿਚ ਆਪਣੀ ਮਹਿਕ ਵੀ ਹੁੰਦੀ ਹੈ, ਇੰਗਲੈਂਡ ਵਿਚ ਇਹ ਉੱਕਾ ਨਹੀਂ। ਰੰਗ ਬਹੁਤ ਹੀ ਸੁਹਣੇ ਹਨ, ਇਕ ਤੋਂ ਇਕ ਸੁਹਣੇ ਹਨ, ਪਰ ਫੁੱਲਾਂ ਵਿਚ ਮਹਿਕ ਵੀ ਅੱਵਸ਼ ਹੀ ਹੋਣੀ ਚਾਹੀਦੀ ਹੈ। ਫਲਾਂ ਵਿਚ ਵੀ ਸੂਰਜ ਹੀ ਮਿਠਾਸ ਪੈਦਾ ਕਰਦਾ ਹੈ। ਇਸੇ ਲਈ ਹੀ ਸਾਡੇ ਫਲ ਮਿੱਠੇ ਅਤੇ ਰਸੀਲੇ ਹਨ।

ਸਾਡੀ ਕਣੀ ਜੇ ਸੁਹਣੀ ਹੈ ਤਾਂ ਇਹ ਵੀ ਸਾਡੇ ਸੂਰਜ ਦੀ ਹੀ ਦਯਾ-ਦ੍ਰਿਸ਼ਟੀ ਕਰਕੇ ਹੈ। ਸਾਡੀ ਕਣੀ ਨੂੰ ਮੋਟੀ

ਅਤੇ ਚਾਂਦੀ ਵਰਗੀ ਕਰ ਦੇਣ ਵਿਚ ਸੂਰਜ ਦਾ ਹੀ ਹਿੱਸਾ ਹੈ।

ਲੰਡਨ ਅਤੇ ਦਿੱਲੀ ਦਾ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ। ਲੰਡਨ ਕੇਵਲ ਇੰਗਲੈਂਡ ਦੀ ਹੀ ਰਾਜਧਾਨੀ ਨਹੀਂ ਹੈ, ਸਾਡੀ, ਹਿੰਦੋਸਤਾਨ ਦੀ ਵੀ ਰਾਜਧਾਨੀ ਰਿਹਾ ਹੈ। ਭਾਵੇਂ ਸਾਡੀ ਅੰਗ੍ਰੇਜ਼ਾਂ ਵੇਲੇ ਵੀ ਰਾਜਧਾਨੀ ਦਿੱਲੀ ਹੀ ਸੀ, ਪਰ ਅਸਲੀ ਰਾਜਧਾਨੀ ਸਾਡੀ ਉਦੋਂ ਲੰਡਨ ਹੀ ਹੁੰਦੀ ਸੀ। ਜਿਥੇ ਜਿਥੇ ਵੀ ਦੁਨੀਆਂ ਵਿਚ ਅੰਗ੍ਰੇਜ਼ ਦਾ ਰਾਜ ਹੁੰਦਾ ਸੀ, ਰਾਜਧਾਨੀ ਲੰਡਨ ਸੀ। ਕਿਉਂਕਿ ਸਾਡੇ ਸਭ ਦੇ ਫੈਸਲੇ ਲੰਡਨ ਵਿਚ ਹੀ ਹੁੰਦੇ ਸਨ। ਪਰ ਜਿਥੋਂ ਤੀਕਰ ਲੰਡਨ ਦੇ ਸੁਹੱਪਣ ਦਾ ਸੰਬੰਧ ਹੈ, ਦਿੱਲੀ ਮੈਨੂੰ ਲੰਡਨ ਨਾਲੋਂ ਵੱਧ ਹੁਸੀਨ ਜਾਪੀ ਹੈ। ਦਿੱਲੀ ਦਾ ਕਨਾਟ ਪਲੇਸ ਬਹੁਤ ਹੀ ਖ਼ੂਬਸੂਰਤ ਹੈ। ਬੁਕਿੰਘਮ ਪੈਲੇਸ ਸੁਹਣਾ ਹੈ, ਪਰ ਸਾਡਾ ਰਾਸ਼ਟਰਪਤੀ ਭਵਨ ਉਸ ਤੋਂ ਬਹੁਤਾ ਸੁਹਣਾ ਹੈ। ਨਵੀਂ ਦਿੱਲੀ ਦੀ ਸਾਰੀ ਬਣਤਰ ਬੜੀ ਹੀ ਖ਼ੂਬਸੂਰਤ ਹੈ।

ਹਾਈਡ ਪਾਰਕ ਲੰਡਨ ਵਿਚ ਬੜੀ ਪ੍ਰਸਿੱਧ ਜਗ੍ਹਾ ਹੈ। ਪਰ ਇੰਡੀਆ ਗੇਟ ਦੇ ਸਬਜ਼ਾਜ਼ਾਰ ਉਸ ਤੋਂ ਵੱਧ ਸੁਹਣੇਰੇ ਹਨ। ਵਿਸ਼ਾਲ ਵੀ ਹਾਈਡ ਪਾਰਕ ਨਾਲੋਂ ਇੰਡੀਆ ਗੇਟ ਵਧੇਰੇ ਹੈ।

ਇੰਗਲੈਂਡ ਦੀ ਪਾਰਲੀਮੈਂਟ ਦੀ ਬਿਲਡਿੰਗ ਬਹੁਤ ਹੀ ਖ਼ੂਬਸੂਰਤ ਹੈ। ਪਰ ਸਾਡੀ ਪਾਰਲੀਮੈਂਟ ਦੀ ਬਿਲਡਿੰਗ ਉਸ ਤੋਂ ਵੱਧ ਸੁਹਣੇਰੀ ਹੈ। ਬਣਾਇਆ ਭਾਵੇਂ ਇਹ ਵੀ ਸਭ ਅੰਗ੍ਰੇਜ਼ਾਂ ਦਾ ਹੀ ਹੋਇਆ ਹੈ, ਪਰ ਸੁਹਣਾ ਉਹਨਾਂ ਤੋਂ ਵੱਧ ਹੈ ਕਿਉਂਕਿ ਇਸ ਸੁੱਹਪਣ ਵਿਚ ਭਾਰਤ ਦੀ ਪ੍ਰਕਿਰਤਿਕ ਸੁੰਦਰਤਾਈ ਦਾ ਵੀ ਹਿੱਸਾ ਹੈ। ਜਿਵੇਂ ਸਾਡਾ ਲਾਲ ਪੱਥਰ ਸਾਡੀ ਆਪਣੀ ਚੀਜ਼ ਹੀ ਹੈ। ਸਭ ਤੋਂ ਵੱਡੀ ਚੀਜ਼ ਹੈ ਭਾਰਤ ਦੇ ਆਕਾਸ਼ਾਂ ਉਤੇ ਸੂਰਜ ਦਾ ਸੁਨਹਿਰੀ ਛਤਰ। ਇਸ ਛਤਰ ਦੀ ਛਬੀ ਹੇਠਾਂ ਸਾਡੇ ਰਾਸ਼ਟਰਪਤੀ ਭਵਨ ਤੇ ਇੰਡੀਆ ਗੇਟ ਦੇ ਦਰਸ਼ਨ ਕਰੋ!

ਲਾਲ ਕਿਲ੍ਹਾ, ਜਾਮਾ ਮਸਜਿਦ, ਖ਼ੂਬਸੂਰਤ ਕੁਤਬ-ਮੀਨਾਰ ਸਾਡੀ ਦਿੱਲੀ ਦੀ ਸ਼ਾਨ ਹਨ। ਪਾਂਡਵਾਂ ਦੇ ਕਿਲ੍ਹੇ ਨੂੰ ਵੀ ਲੋਕੀ ਵੇਖਣ ਜਾਂਦੇ ਹਨ।

ਦਿੱਲੀ ਵਾਂਗੂੰ ਲੰਡਨ ਵਿਚ ਵੀ ਤੰਗ ਬਾਜ਼ਾਰ ਤੇ ਗਲੀਆਂ ਹਨ। ਜਿਵੇਂ ਸਾਡੇ ਪੁਰਾਣੀ ਦਿੱਲੀ ਵਿਚ ਚਾਂਦਨੀ ਚੌਕ, ਦਰੀਬਾ ਕਲਾਂ ਤੇ ਨਈ ਸੜਕ ਪ੍ਰਸਿੱਧ ਹਨ, ਲੰਡਨ ਵਿਚ ਉਸੇ ਤਰ੍ਹਾਂ ਟਰਾਫਾਲਗਰ ਸੁਕੇਅਰ ਅਤੇ ਚੈਰਿੰਗ ਕਰਾਸ, ਆਦਿ, ਹਨ। ਟਰਾਫਾਲਗਰ ਸੁਕੇਅਰ ਵਿਚ ਕਬੂਤਰ ਉਵੇਂ ਹੀ ਹੁੰਦੇ ਹਨ ਜਿਵੇਂ ਸਾਡੇ ਲਾਲ ਕਿਲ੍ਹੇ ਜਾਂ ਜਾਮਾ ਮਸਜਿਦ ਹੁੰਦੇ ਹਨ। ਉਵੇਂ ਹੀ ਅੰਗ੍ਰੇਜ਼ ਵੀ ਉਹਨਾਂ ਨੂੰ ਦਾਣੇ ਸੁਟਦੇ ਰਹਿੰਦੇ ਹਨ।

ਲੰਡਨ ਫੇਰ ਵੀ ਉੱਨਤ ਅਤੇ ਮਹੱਤਵਪੂਰਨ ਸ਼ਹਿਰ ਹੈ ਤੇ ਇਹ ਸੰਸਾਰ ਦੇ ਕੁਝ ਇਕ ਵੱਡੇ ਸ਼ਹਿਰਾਂ ਵਿਚੋਂ ਇਕ ਹੈ। ਭਾਵੇਂ, ਅੱਜ ਸੰਸਾਰ ਦੀਆਂ ਅੱਖਾਂ ਮਾਸਕੋ ਅਤੇ ਵਾਸ਼ਿੰਗਟਨ ਵਲ ਹੀ ਬਹੁਤੀਆਂ ਲਗੀਆਂ ਹੋਈਆਂ ਹਨ, ਪਰ ਇਹ ਅੱਖਾਂ ਲੰਡਨ ਵਲ ਵੀ ਕਦੇ ਕਦੇ ਤੱਕ ਲੈਂਦੀਆਂ ਹਨ। ਲੰਡਨ ਪਿਛਲਾ ਕਾਫੀ ਸਮਾਂ ਸੰਸਾਰ ਦੀ ਰਾਜਨੀਤੀ ਅਤੇ ਵਿਉਪਾਰ ਦਾ ਕੇਂਦਰ ਰਿਹਾ ਹੈ।

ਜਿਵੇਂ ਸਾਡਾ ਹਿੰਦੋਸਤਾਨ ਇੰਗਲੈਂਡ ਤੋਂ ਬਹੁਤ ਪਿਛੇ ਹੈ, ਇਸੇ ਤਰ੍ਹਾਂ ਹੀ ਦਿੱਲੀ ਅਤੇ ਲੰਡਨ ਦਾ ਵੀ ਫ਼ਰਕ ਹੈ। ਲੰਡਨ ਇਕ ਸ਼ਹਿਰ ਹੈ। ਦਿੱਲੀ ਅਜੇ ਲੰਡਨ ਦੇ ਮੁਕਾਬਲੇ ਵਿਚ ਪਿੰਡ ਹੀ ਹੈ।

ਦਿੱਲੀ ਅਤੇ ਹਿੰਦੋਸਤਾਨ ਨੇ ਅਜੇ ਬਹੁਤ ਕੁਝ ਬਣਨਾ ਹੈ।

ਇੰਗਲੈਂਡ ਅਤੇ ਭਾਰਤ ਵਿਚ ਸਭ ਤੋਂ ਵੱਡਾ ਫਰਕ ਦੋਹਾਂ ਦੇ ਪਿੰਡਾਂ ਦੀ ਰਹਿਣੀ ਬਹਿਣੀ ਦਾ ਹੈ। ਸਾਡੇ ਪਿੰਡ ਤੇ ਸ਼ਹਿਰ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਇੰਗਲੈਂਡ ਨੇ ਇਹ ਫ਼ਰਕ ਕਾਫ਼ੀ ਹੱਦ ਤਕ ਮੇਟਿਆ ਹੋਇਆ ਹੈ।

ਇੰਗਲੈਂਡ ਦਾ ਪਿੰਡ ਉੱਨਤ ਹੈ, ਸਾਡਾ ਪਿੰਡ ਅੱਜ ਵੀ ਬਹੁਤਾ ਮੱਧ ਕਾਲ ਦੇ ਨੇੜੇ ਹੈ।

ਠੀਕ ਹੈ, ਸਾਡਾ ਪਿੰਡ ਤਬਦੀਲ ਹੁੰਦਾ ਜਾ ਰਿਹਾ ਹੈ, ਪਰ ਚਾਲ ਬਹੁਤ ਹੀ ਮੱਠੀ ਹੈ। ਸਾਡਾ ਪਿੰਡ ਅਜੇ ਵੀ ਬਹੁਤਾ ਸ਼ਹਿਰ ਉਤੇ ਹੀ ਨਿਰਭਰ ਹੈ।

ਇਕ ਗੱਲ ਇੰਗਲੈਂਡ ਦੀ ਮੈਨੂੰ ਬੜੀ ਹੀ ਚੰਗੀ ਲਗੀ ਹੈ। ਉਹ ਹੈ ਕਿਸੇ ਦੇ ਮਾਮਲਿਆਂ ਵਿਚ ਦਖ਼ਲ ਤੋਂ ਪਰਹੇਜ਼

ਕਰਨਾ। ਅਸੀਂ ਇੰਨ ਹਿਸਾਬ ਨਾਲ ਅਜੇ ਬਹੁਤ ਹੀ ਪਿਛੇ ਹਾਂ ਤੇ ਹਰ ਕਿਸੇ ਦੀਆਂ ਸੂਹਾਂ ਅਤੇ ਵਿੜਕਾਂ ਲੈਣ ਦੇ ਆਦੀ ਹਾਂ। ਇੰਗਲੈਂਡ ਵਿਚ ਇਹ ਉੱਕਾ ਨਹੀਂ। ਨੀਵੇਂ ਤੋਂ ਨੀਵੇਂ ਲੋਕ ਵੀ ਇੰਗਲੈਂਡ ਵਿਚ ਇਸ ਦਖ਼ਲ ਨੂੰ ਬਰਦਾਸ਼ਤ ਨਹੀਂ ਕਰਨਗੇ।

ਗਰਮੀਆਂ ਦੇ ਦਿਨ ਸਨ। ਮੈਂ ਇਕ ਮਿੱਤਰ ਨਾਲ ਇਕ ਪਾਰਕ ਵਿਚ ਜਾ ਰਿਹਾ ਸਾਂ। ਇਕ ਪਾਸੇ ਘਾਹ ਉਤੇ ਕੁਝ ਸੁਹਦੇ ਜਿਹੇ ਬੈਠੇ ਸਨ ਜੋ ਨੀਮ ਮੰਗਤੇ ਜਿਹੇ ਸਨ। ਪਿੰਡੇ ਸਭ ਦੇ ਨੰਗੇ ਸਨ। ਸਲੇਟੀ ਰੰਗ ਦੀਆਂ ਮੈਲੀਆਂ ਜਿਹੀਆਂ ਪਤਲੂਨਾਂ ਪਹਿਨੀਆਂ ਹੋਈਆਂ ਸਨ। ਉਹਨਾਂ ਵਿਚੋਂ ਇਕ ਮੰਗਤਾ ਸੜਕ ਕੰਢੇ ਖੜਾ ਸੀ ਤੇ ਕਿਸੇ ਲੰਘਣ ਵਾਲੇ ਨੂੰ ਕੁਝ ਹੌਲੀ ਹੌਲੀ ਕਹਿ ਰਿਹਾ ਸੀ। ਅਸਲ ਵਿਚ ਉਹ ਬੀਅਰ ਆਦਿ ਲਈ ਉਸ ਤੋਂ ਬੜੇ ਹੀ ਢੰਗ ਨਾਲ ਕੁਝ ਪੈਸੇ ਆਦਿ ਮੰਗ ਰਿਹਾ ਸੀ ਤੇ ਮੈਨੂੰ ਮੇਰੇ ਮਿੱਤਰ ਨੇ ਹੀ ਇਸ ਸੰਬੰਧੀ ਉਥੋਂ ਥੋੜਾ ਅੱਗੇ ਆ ਕੇ ਦੱਸਿਆ ਸੀ। ਤਦੇ ਅਸੀਂ ਤੁਰਦੇ ਤੁਰਦੇ ਪਿਛੇ ਵਲ ਇਕ ਝਾਤੀ ਮਾਰੀ। ਉਹੋ, ਉਸ ਅੰਗ੍ਰੇਜ਼ ਨੂੰ ਇਸ ਦਾ ਬੁਰਾ ਨਹੀਂ ਨਾ ਲੱਗਾ ਕੁਝ! ਦੂਰੋਂ ਹੀ ਅੰਗ੍ਰੇਜ਼ੀ ਵਿਚ ਉਹ ਸਾਨੂੰ ਗਾਹਲਾਂ ਕੱਢਣ ਲਗਾ। ਮੇਰਾ ਮਿੱਤਰ ਤਕੜਾ ਸੀ। ਉਸ ਨੇ ਵੀ ਅੰਗ੍ਰੇਜ਼ੀ ਵਿਚ ਹੀ ਇਸ ਦਾ ਉੱਤਰ ਦਿਤਾ ਤੇ ਇਕ ਦੋ ਖ਼ੂਬ ਸੁਣਾਈਆਂ ਸਨ। ਪਰ ਮਤਲਬ ਹੈ ਕਿ ਉਸ ਨੂੰ ਸਾਡਾ ਏਨਾ ਦਖ਼ਲ ਵੀ ਬੁਰਾ ਲੱਗਾ। ਬਾਕੀ ਦੂਜੇ ਮੰਗਤੇ ਵੀ ਗੁੱਰਾ ਕੇ ਖੜੇ ਹੋ ਗਏ ਸਨ ਤੇ ਗਾਹਲਾਂ ਕੱਢਣ ਲੱਗੇ ਸਨ।

ਇਕ ਗੱਲ ਭੈੜੀ ਹੈ। ਸਾਡੇ ਵਾਂਗ, ਅੰਗ੍ਰੇਜ਼, ਕਿਸੇ ਲੜਦੇ ਨੂੰ ਹਟਾਉਂਦੇ ਨਹੀਂ। ਦੋ ਅੰਗ੍ਰੇਜ਼ ਆਪੋ ਵਿਚੀਂ ਮਾਰ ਕੁਟ ਹੋ ਰਹੇ ਹਨ, ਬਾਕੀ ਉਹਨਾਂ ਦੇ ਆਲੇ ਦੁਆਲੇ ਦਰਸ਼ਕ ਬਣੇ ਖਲੋਤੇ ਹਨ। ਨਾ ਉਸ ਨੂੰ ਦੂਰ ਹਟਾਉਂਦੇ ਹਨ, ਨਾ ਉਸ ਨੂੰ ਪਿਛੇ ਕਰਦੇ ਹਨ। ਅਸਲ ਵਿਚ ਹਟਾਉਣ ਵੇਲੇ ਲੋਕੀ ਬਹੁਤਾ ਵੀ ਲੜਦੇ ਹਨ, ਤੇ ਕਈ ਵਾਰ ਹਟਾਉਣ ਵਾਲੇ ਆਪ ਹੀ ਮਾਰੇ ਜਾਂਦੇ ਹਨ। ਤਾਂ ਵੀ, ਜਿਥੋਂ ਤਕ ਹੋ ਸਕੇ, ਲੜਾਈ ਹਟਾਉਣੀ ਹੀ ਚਾਹੀਦੀ ਹੈ।

ਇੱਕ ਗੱਲ ਜ਼ਰੂਰ ਹੈ, ਦੋਹਾਂ ਲੜਨ ਵਾਲਿਆਂ ਵਿਚੋਂ ਜਦੋਂ ਕੋਈ ਵੀ ਇਕ ਜਣਾ ਦੂਜੇ ਨੂੰ "ਸੌਰੀ" (ਮੈਨੂੰ ਇਹਦਾ ਅਫਸੋਸ ਹੈ ਜਾਂ ਮੈਂ ਮੁਆਫ਼ੀ ਮੰਗਦਾ ਹਾਂ) ਕਹਿ ਦਿੰਦਾ ਹੈ ਤਾਂ ਫੇਰ ਵੀ ਜੇ ਦੂਜਾ ਉਸ ਲਈ ਹਮਲਾਆਵਰ ਹੁੰਦਾ ਹੈ ਤਾਂ ਲੋਕੀ ਦਖ਼ਲ ਦਿੰਦੇ ਹਨ ਕਿ ਜਦੋਂ ਉਸ ਨੇ "ਸੌਰੀ" ਆਖ ਕੇ ਆਪਣੀ ਹਾਰ ਮੰਨ ਲਈ ਹੈ ਤਾਂ ਫੇਰ ਮਾਰਨ ਦਾ ਮਤਲਬ ਕੀ? ਚਲੋ, ਇਹ ਵੀ ਠੀਕ ਹੈ। ਇਥੇ ਵੀ ਜੇ ਚੁੱਪ ਰਹਿਣ ਤਾ ਬਹੁਤ ਬੁਰਾ ਹੋ ਸਕਦਾ ਹੈ।

ਅਸਲ ਵਿਚ ਇਹ ਆਪੋ ਆਪਣੇ ਮੁਲਕ ਦੀ ਰਹਿਣੀ ਬਹਿਣੀ ਹੈ। ਸ਼ਾਇਦ ਉਹ ਸੋਚ ਰਹੇ ਹੋਣ ਕਿ ਦੋਹਾਂ ਦਾ ਹੀ ਗੁੱਭ ਗੁਭਾਟ ਨਿਕਲ ਜਾਣਾ ਚਾਹੀਦਾ ਹੈ।

ਇੰਗਲੈਂਡ ਵਿਚ ਬਿਰਛ ਬਹੁਤ ਹਨ, ਪਰ ਪਿੱਪਲ ਵਰਗਾ ਸੁਹਣਾ ਮੈਨੂੰ ਕੋਈ ਵੀ ਬਿਰਛ ਦਿਸਿਆ ਨਹੀਂ। ਪਰਾਚੀਨ ਕਿਤਾਬਾਂ ਵਿਚ ਵੀ ਪਿੱਪਲ ਦਾ ਮਹੱਤਵ ਹੈ।

ਸਾਡਾ ਪੰਛੀ ਮੋਰ ਹੈ, ਅੰਬ ਸਾਡਾ ਕੌਮੀ ਫਲ, ਪਿੱਪਲ ਸਾਡਾ ਕੌਮੀ ਬਿਰਛ। ਇੰਗਲੈਂਡ ਦਾ ਬਿਰਛ ਓਕ (ਸ਼ਾਹ ਬਲੂਤ) ਹੈ। ਉੱਚਾ ਕਾਫੀ ਹੁੰਦਾ ਹੈ। ਪਰ...ਪਿੱਪਲ...

ਬਹਾਰ ਵਿਚ ਇੰਗਲੈਂਡ ਦੇ ਬਿਰਛ ਫੁੱਲਾਂ ਨਾਲ ਭਰ ਜਾਂਦੇ ਹਨ। ਇਕ ਤੋਂ ਇਕ ਸੁੰਦਰ ਰੰਗ। ਇਹਨਾਂ ਵਿਚੋਂ ਇਕ ਬਿਰਛ ਤਾਂ ਕਾਫੀ ਸੁਹਣਾ ਹੁੰਦਾ ਹੈ। ਇਸ ਦੇ ਫੁਲ ਜ਼ੰਗਾਲੀ ਜਾਂ ਗੁਲਾਬੀ ਜਿਹੇ ਹੁੰਦੇ ਹਨ। ਗੁਲਾਬੀ ਹੁੰਦੇ ਹੋਏ ਵੀ ਗੁਲਾਬੀ ਪਰ ਇਹ ਨਹੀਂ ਹੁੰਦੇ। ਇਹਨਾਂ ਨੂੰ ਮੈਂ ਕੀ ਕਹਾਂ? ਇਹਨਾਂ ਵਿਚ ਥੋੜਾ ਜਿਹਾ ਪਿਆਜ਼ ਦਾ ਰੰਗ ਹੁੰਦਾ ਹੈ ਤੇ ਥੋੜਾ ਜਿਹਾ ਗਾਜਰ ਦਾ, ਪਰ ਹੁੰਦਾ ਬਹੁਤ ਹੀ ਸੁਹਣਾ ਹੈ। ਇਸ ਬਿਰਛ ਨੂੰ ਡਬਲ ਚੈਰੀ ਜਾਂ ਬਲੋਸੱਮ ਚੈਰੀ ਕਹਿੰਦੇ ਹਨ।

ਸਾਡੇ ਫੁੱਲ ਜਾਂ ਬਿਰਛ ਬੂਟੇ ਮਹਿਕਾਂ ਦੀ ਹੱਟ ਲਾਉਂਦੇ ਹਨ, ਇੰਗਲੈਂਡ ਦੇ ਫੁਲ ਜਾਂ ਬਿਰਛ ਬੂਟੇ ਰੰਗਾਂ ਦੀ ਹੱਟ ਲਾਉਂਦੇ ਹਨ। ਕਈ ਫੁਲ ਜਾਂ ਬਿਰਛ ਤਾਂ ਗੜੂੰਦ ਹੀ ਕਰ ਦਿੰਦੇ ਹਨ।

ਸਾਡਾ ਫੁਲ ਗੁਲਾਬ ਹੈ। ਵਰਡਜ਼ਵਰਥ ਨੇ ਡੈਫੋਡਿਲ ਦੀ ਬੜੀ ਹੀ ਮਹਿਮਾ ਕੀਤੀ ਹੈ, ਫੁਲ ਸੁਹਣਾ ਵੀ ਬਹੁਤ ਹੈ, ਪਰ ਕਈ ਫੁੱਲ ਇੰਗਲੈਂਡ ਦੇ ਇਸ ਤੋਂ ਕਿਤੇ ਵਧੇਰੇ ਸੁਹਣੇ ਹਨ। ਅਸਲ ਵਿਚ ਇਹ ਕਵੀ ਦੀ ਅੱਖ ਨੂੰ ਜਚ ਜਾਣ ਦੀ ਗੱਲ ਵੀ ਹੈ। ਇੰਗਲੈਂਡ ਵਿਚ ਇਕ ਫੁਲ ਦੇ ਕਈ ਕਈ

ਰੰਗ ਵੀ ਹੁੰਦੇ ਹਨ ਤੇ ਰੰਗਾਂ ਦਾ ਸ਼ੁਮਾਰ ਵੀ ਨਹੀਂ, ਪਰ ਡੈਫੋਡਿਲ ਨੇ ਵਰਡਜ਼ਵਰਥ ਨੂੰ ਫੇਰ ਵੀ ਧੂਹਾਂ ਪਾਈਆਂ ਹਨ। ਇਸ ਦੀ ਬਣਤਰ ਦੂਹਰੀ ਹੈ। ਹਲਕੇ ਪੀਲੇ ਰੰਗ ਦੀ ਇਕ ਬੜੀ ਹੀ ਸੁਹਣੀ ਕੌਲੀ ਜਾਂ ਗਲਾਸੀ ਬਣੀ ਹੋਈ ਹੈ ਤੇ ਉਸ ਵਿਚ ਇਕ ਛੋਟੀ ਜਿਹੀ ਕੌਲੀ ਹੋਰ ਬਣ ਗਈ ਹੈ ਜੋ ਗੂਹੜੇ ਪੀਲੇ ਰੰਗ ਦੀ ਹੈ। ਇਹ ਫੁਲ ਦੋ ਰੰਗ ਦੀਆਂ ਇਕ ਦੂਜੀ ਵਿਚ ਬੜੀਆਂ ਸੁਹਣੀਆਂ ਕੌਲੀਆਂ ਬਣੀਆਂ ਹੋਈਆਂ ਹਨ। ਫੁੱਲ ਬੜੀ ਹੀ ਸ਼ੁਹਣੀ ਅੱਖ ਨਾਲ ਸਾਡੇ ਵਲ ਤੱਕ ਰਿਹਾ ਹੈ। ਇਸ ਨੂੰ ਸਾਡੀ ਦੇਸੀ ਬੋਲੀ ਵਿਚ ਪੀਲਾ ਨਰਗਸ ਕਹਿੰਦੇ ਹਨ।

ਇਕ ਕੌਲੀ ਵਿਚ ਕੁਦਰਤ ਵਲੋਂ ਦੂਜੀ ਛੋਟੀ ਕੌਲੀ ਰੱਖਣੀ ਬੜੀ ਹੀ ਅਦਭੁਤ ਲੀਲਾ ਹੈ। ਦੋਹਾਂ ਸੁੰਦਰ ਕੌਲੀਆਂ ਦੇ ਰੰਗ ਵੀ ਵਖੋ ਵੱਖਰੇ ਹਨ। ਇਕ ਹਲਕਾ ਪੀਲਾ ਤੇ ਦੂਜਾ ਹਲਦੀ ਰੰਗਾ, ਗੂਹੜਾ।

ਇਸ ਫੁਲ ਦਾ ਕੱਦ ਬੁੱਤ ਕੋਈ ਬਹੁਤਾ ਵੱਡਾ ਨਹੀਂ ਹੈ, ਸਾਡੇ ਗੇਂਦੇ ਵਰਗਾ ਹੈ। ਬਣਤਰ ਲਗ ਭਗ ਕਾਸਣੀ ਦੇ ਫੁਲ ਵਾਂਗ ਲੰਬੂਤਰੀ ਹੈ। ਕਾਸਣੀ ਦਾ ਫੁਲ—ਜੋ ਭਾਦੋਂ ਜਿਹੀਂ ਵਿਚ ਵਾੜਾਂ ਉਤੇ ਆਪੇ ਹੀ ਉੱਗ ਆਉਂਦਾ ਹੈ।

ਵਰਡਜ਼ਵਰਥ ਦੀ ਕਵਿਤਾ ਇਕ ਪਹਾੜੀ ਉੱਤੇ ਬੇਸ਼ੁਮਾਰ ਡੈਫੋਡਿਲਾਂ ਬਾਰੇ ਹੈ। ਪਰ ਮੈਂ ਇਸ ਫੁਲ ਨੂੰ ਕਿਊ ਗਾਰਡਨ ਵਿਚ ਤੱਕਿਆ ਸੀ। ਕਿਊ ਗਾਰਡਨ ਲੰਡਨ ਦਾ ਇਕ ਬਹੁਤ ਪ੍ਰਸਿੱਧ ਬਾਗ਼ ਹੈ ਜਿਸ ਦੇ ਪਿਛੇ ਜਾਣ ਬੁੱਝ ਕੇ ਜੰਗਲ ਛੱਡਿਆ ਹੋਇਆ ਹੈ। ਇਸ ਜੰਗਲ ਦੇ ਝੁੰਡਾਂ ਵਿਚ ਡੈਫੋਡਿਲ, ਇਕ ਪਾਸੇ ਜਿਹੇ, ਇੱਕਲਾ ਹੀ ਖਲੋਤਾ ਸੀ ਤੇ ਅੱਜ ਵੀ ਵਰਡਜ਼ਵਰਥ ਵਰਗੀ ਅੱਖ ਨੂੰ ਤਾਂਘ ਰਿਹਾ ਸੀ। ਨਿਰਸੰਦੇਹ, ਸੁੱਹਪਣ ਨੂੰ ਵੀ ਕਵੀ ਦੀ ਲੋੜ ਹੁੰਦੀ ਹੈ। ਕਵੀਆਂ ਬਿਨਾਂ ਸੁੱਹਪਣ ਦਾ ਪ੍ਰਗਟਾਵਾ ਕੌਣ ਕਰ ਸਕਦਾ ਹੈ ?

ਇੰਗਲੈਂਡ ਵਿਚ ਖਾਣ ਪੀਣ ਦੀਆਂ ਚੀਜ਼ਾਂ ਵਿਚ ਮਿਲਾਵਟ ਨਹੀਂ। ਰਾਜ ਪ੍ਰਬੰਧ ਚੰਗਾ ਹੈ। ਪੁਲੀਸ ਵੀ ਕਾਫ਼ੀ ਚੰਗੀ ਹੈ। ਸੜਕਾਂ ਬਹੁਤ ਚੰਗੀਆਂ ਹਨ। ਅਸੀਂ ਇਹਨਾਂ ਸਭਨਾਂ ਵਿਚ ਹੀ ਕਾਫੀ ਤੋਂ ਵੱਧ ਪਿਛੇ ਹਾਂ।

ਸਾਡੀ ਸਭ ਤੋਂ ਵੱਡੀ ਸੜਕ ਜੀ. ਟੀ ਰੋਡ (Grand Trunk Road, ਸੜਕੇ-ਆਜ਼ਮ, ਜਰਨੈਲੀ ਸੜਕ) ਅਖਵਾਂਦੀ ਹੈ। ਪਰ ਇੰਗਲੈਂਡ ਦੀਆਂ ਸੜਕਾਂ ਅੱਗੇ ਸਾਡੀ ਸਭ ਤੋਂ ਵੱਡੀ ਸੜਕ, ਜੀ. ਟੀ. ਰੋਡ, ਕੁਝ ਵੀ ਨਹੀਂ। ਲੰਮੀ, ਠੀਕ, ਇਹ ਬਹੁਤੀ ਹੈ, ਪਰ ਨਾ ਇਹ ਉਨੀ ਖੁਲ੍ਹੀ ਹੈ, ਨਾ ਪੱਕੀ ਹੈ, ਨਾ ਸੁਹਣੀ ਹੈ। ਮੈਨੂੰ ਤਾਂ ਹੁਣ ਇਸ ਸੜਕ ਨੂੰ, ਸੱਚੀ ਗੱਲ ਹੈ, ਜੀ. ਟੀ. ਰੋਡ ਆਖਣੋਂ ਝਿਜਕ ਲਗਦੀ ਹੈ ਕਿਉਂਕਿ ਇਸ ਨੂੰ ਵੱਡੀ ਜਾਂ ਮਹਾਨ ਜਾਂ ਸ਼ਾਹੀ ਸੜਕ ਹੋਣ ਲਈ ਜਿਸ ਚੀਜ਼ ਦੀ ਲੋੜ ਹੈ, ਉਹ ਇਸ ਤੋਂ ਕੋਹਾਂ ਦੂਰ ਹੈ। ਹਾਦਸਿਆਂ ਦੇ ਪਖੋਂ ਇਹ ਜ਼ਰੂਰ ਸ਼ਾਹੀ ਜਾਂ ਵੱਡੀ ਹੈ। ਅੰਮ੍ਰਿਤਸਰ ਤੋਂ ਦਿੱਲੀ ਤੀਕਰ ਇਕ ਦਿਨ ਵਿਚ ਪੰਜ ਕੁ ਹਾਦਸੇ ਨਜ਼ਰ ਆ ਜਾਣੇ ਬਹੁਤੇ ਨਹੀਂ। ਹਾਦਸੇ ਵੀ ਬਹੁਤ ਕਰਕੇ ਸਿੱਧੀ ਟੱਕਰ ਦੇ ਹੁੰਦੇ ਹਨ ਤੇ ਆਮ ਕਰਕੇ ਛੱਤ ਹੇਠਾਂ ਤੇ ਪਹੀਏ ਉੱਪਰ ਹੋ ਜਾਂਦੇ ਹਨ। ਇੰਗਲੈਂਡ ਵਿਚ ਹਾਦਸਿਆਂ ਦੀ ਗਿਣਤੀ ਬੜੀ ਹੀ ਥੋੜੀ ਹੈ। ਦੂਹਰੀਆਂ ਸੜਕਾਂ ਹੋਣ ਕਾਰਨ ਹਾਦਸਿਆਂ ਵਿਚ ਸਿੱਧੀ ਟੱਕਰ ਬਹੁਤ ਹੀ ਘੱਟ ਹੁੰਦੀ ਹੈ।

ਪੁਲੀਸ ਦਾ ਰੱਵਈਆ ਬਹੁਤ ਸੁਹਜ-ਭਰਿਆ ਹੁੰਦਾ ਹੈ। ਘਟੋ ਘਟ ਇਨਸਾਨ ਨੂੰ ਇਨਸਾਨ ਸਮਝਿਆ ਜਾਂਦਾ ਹੈ। ਸਾਡੀ ਪੁਲੀਸ ਹਊਆ ਹੈ। ਸਾਡੀ ਪੁਲੀਸ ਨੂੰ ਦੇਖਦਿਆਂ ਹੀ ਸਹਿਮ ਜਿਹਾ ਛਾ ਜਾਂਦਾ ਹੈ। ਇੰਗਲੈਂਡ ਦੀ ਪੁਲੀਸ ਕਾਫੀ ਹੱਦ ਤਕ ਸੇਵਾ-ਭਾਵਨਾ ਵਾਲੀ ਹੈ।

ਸਾਡੀ ਦਫ਼ਤਰਸ਼ਾਹੀ ਨਾਲੋਂ ਇੰਗਲੈਂਡ ਦੀ ਦਫਤਰ-ਸ਼ਾਹੀ ਵਿਚ ਵੀ ਕਾਫੀ ਤੋਂ ਵੱਧ ਸਿਫਤਾਂ ਹਨ। ਸਾਡਾ ਕੰਮ ਕੁਝ ਹੱਦ ਤੋਂ ਵੱਧ ਹੀ ਪਤਨ ਨੂੰ ਪਹੁੰਚਿਆ ਹੋਇਆ ਹੈ।

ਲਾਲ ਫੀਤਾ ਸ਼ਾਹੀ, ਰਿਸ਼ਵਤ, ਭ੍ਰਿਸ਼ਟਾਚਾਰ ਸਾਡੇ ਹੱਦ ਤੋਂ ਵੱਧ ਹੈ। ਇੰਗਲੈਂਡ ਵਿਚ ਵੀ ਇਹਨਾਂ ਸਭ ਦਾ ਹੋਣਾ ਬੜਾ ਜ਼ਰੂਰੀ ਹੈ, ਕਿਉਂਕਿ ਆਖਿਰ ਢਾਂਚਾ ਤਾਂ ਇੰਗਲੈਂਡ ਦਾ ਪੂੰਜੀਵਾਦੀ ਹੈ, ਪਰ ਸਾਡੇ ਇਹਨਾਂ ਦੀ

ਸ਼ਕਲ ਬੜੀ ਘਿਨਾਉਣੀ ਅਤੇ ਰੁੱਖੀ ਹੈ ਤੇ ਇਹਨਾਂ ਨੇ ਸਾਡੇ ਆਮ ਜੀਵਨ ਨੂੰ ਗੰਧਲਾ ਕੀਤਾ ਹੋਇਆ ਹੈ। ਕੀ ਕੋਈ ਉੱਚ ਅਧਿਕਾਰੀ ਤੇ ਕੀ ਕੋਈ ਛੋਟਾ ਕਰਮਚਾਰੀ, ਸਭਨਾਂ ਵਿਚ ਹੀ ਇਹਨਾਂ ਰੋਗਾਂ ਦੇ ਘੱਟ ਜਾਂ ਵੱਧ ਕੀਟਾਣੂੰ ਹਨ।

ਸਾਡੇ ਕਿਸੇ ਵੀ ਦਫ਼ਤਰ ਵਿਚ ਪਰਜਾ ਵਲ ਵਤੀਰਾ ਮਿੱਤਰ-ਭਾਵਨਾ ਵਾਲਾ ਨਹੀਂ ਹੈ, ਦ੍ਵੈਤ-ਭਾਵਨਾ ਵਾਲਾ ਹੈ, ਜਿਵੇਂ ਅਸੀਂ ਪਰਜਾ ਦੇ ਹਿਤੈਸ਼ੀ ਨਹੀਂ, ਮੁਖ਼ਾਲਿਫ਼ ਹੋਈਏ। ਸਾਡਾ ਦਫ਼ਤਰ ਹਰ ਸ਼ਹਿਰੀ ਨੂੰ ਪੈਰੋਂ ਕੱਢਣਾ ਚਾਹੁੰਦਾ ਤੇ ਉਸ ਦੇ ਪੱਲੇ ਵੱਧ ਤੋਂ ਵੱਧ ਨਿਰਾਸਤਾ ਪਾਉਣੀ ਚਾਹੁੰਦਾ ਹੈ। ਇੰਗਲੈਂਡ ਦਾ ਦਫ਼ਤਰ ਇਸ ਗੱਲੋਂ ਪ੍ਰਸੰਸਾ ਦਾ ਹੱਕਦਾਰ ਹੈ।

ਏਥੇ ਇਕ ਮਿਸਾਲ ਨਾਲ ਮੈਂ ਟਾਕਰਾ ਕਰਨਾ ਚਾਹੁੰਦਾ ਹਾਂ। ਇਕ ਵਾਰ ਮੈਨੂੰ ਇਕ ਵਜ਼ੀਰ ਨਾਂਲ ਕੁਝ ਕੰਮ ਪਿਆ ਤੇ ਮੇਰਾ ਕੰਮ ਕੀਤਾ ਗਿਆ। ਦਸਖ਼ਤਾਂ ਦੇ ਹੇਠਾਂ ਵਜ਼ੀਰ ਦੀ ਮੋਹਰ ਲਗਣੀ ਸੀ ਜੋ ਦੂਜੇ ਕਮਰੇ ਵਿਚ ਸੀ। ਮੈਨੂੰ ਆਪ ਹੀ ਇਹ ਮੋਹਰ ਲਗਵਾ ਲੈਣ ਲਈ ਕਿਹਾ ਗਿਆ।

ਸਮਾਂ ਪੰਜ ਤੋਂ ਉਤੇ ਸੀ। ਕਲਰਕ ਸਭ ਜਾ ਚੁੱਕੇ ਸਨ, ਪਰ ਸੈਕਟਰੀ ਸਾਹਿਬ ਬੈਠੇ ਸਨ ਤੇ ਮੋਹਰਾਂ ਬਾਹਰ ਹੀ ਪਈਆਂ ਸਨ। ਪਰ ਸੈਕਟਰੀ ਸਾਹਿਬ ਨੇ ਆਖਿਆ ਕਿ ਮੋਹਰ ਨਹੀਂ ਲਗ ਸਕੇਗੀ, ਕਲਰਕ ਚਲਿਆ ਗਿਆ ਹੈ ਤੇ ਮੋਹਰ ਉਸ ਨੇ ਲਾਉਣੀ ਹੈ। ਮੈਂ ਆਖਿਆ, ਇਹ ਮੋਹਰ ਮੈਂ ਆਪਣੇ ਆਪ ਲਾ ਲੈਂਦਾ ਹਾਂ। ਨਹੀਂ, ਉਹਨਾਂ ਨੇ ਆਖਿਆ, ਇਹ ਤੁਸੀਂ ਨਹੀਂ ਲਾ ਸਕੋਗੇ, ਕਿਉਂਕਿ ਤੁਹਾਨੂੰ ਹੱਕ ਨਹੀਂ। ਮੈਂ ਆਖਿਆ, ਤਾਂ ਫੇਰ ਤੁਸੀਂ ਆਪਣੇ ਹੱਥ ਨਾਲ ਲਾ ਦਿਉ। ਨਹੀਂ, ਉਹਨਾਂ ਦਾ ਉੱਤਰ ਸੀ, ਇਹ ਮੇਰੀ ਡਿਊਟੀ ਨਹੀਂ ਹੈ, ਇਹ ਕਲਰਕ ਦਾ ਕੰਮ ਹੈ। ਖ਼ੈਰ, ਬੜੇ ਹੀ ਝਗੜੇ ਅਤੇ ਜਤਨ ਨਾਲ ਇਹ ਮੋਹਰ ਲੱਗੀ। ਵਜ਼ੀਰ ਦਾ ਪੀ. ਏ. ਆਇਆ ਤੇ ਉਸ ਨੇ ਆਪ ਇਹ ਮੋਹਰ ਲਾਈ। ਸੈਕਟਰੀ ਸਾਹਿਬ ਦੀ ਗਰਦਨ ਉਵੇਂ ਹੀ ਸਿੱਧੀ ਆਕੜੀ ਰਹੀ ਸੀ।

ਦੂਜੀ ਗੱਲ ਇੰਗਲੈਂਡ ਦੀ ਹੈ। ਵਾਪਸ ਆਉਣ ਵੇਲੇ ਮੈਂ ਟੀਕੇ ਆਦਿ ਲਗਵਾਏ ਸਨ ਤੇ ਇਹਨਾਂ ਦੇ ਸਰਟੀਫ਼ੀਕੇਟ ਉਤੇ ਕੌਂਸਲ ਦੀ ਮੋਹਰ ਲਗਣੀ ਸੀ। ਸ਼ਹਿਰ ਵਿਚ ਡਿਸਪੈਂਸਰੀ ਅਤੇ ਕੌਂਸਲ ਵਿਚ ਕੁਝ ਵਿੱਥ ਸੀ। ਪੰਜ ਵਜਣ ਹੀ ਵਾਲੇ ਸਨ। ਜਦ ਮੈਂ ਦਫ਼ਤਰ ਪੁੱਜਾ ਤਾਂ ਪੰਜ ਵਜਕੇ ਇਕ ਦੋ ਮਿੰਟ ਉਤੇ ਹੀ ਹੋ ਚੁੱਕੇ ਸਨ ਤੇ ਕਰਮਚਾਰੀ ਮੁੰਡੇ ਕੁੜੀਆਂ ਹੇਠਾਂ ਉੱਤਰ ਰਹੇ ਸਨ। ਖ਼ੈਰ, ਮੈਂ ਉੱਪਰ ਚਲਾ ਗਿਆ, ਇਹ ਸੋਚ ਕੇ ਕਿ ਸ਼ਾਇਦ ਕੋਈ ਬੰਦਾ ਅਜੇ ਵੀ ਉੱਪਰ ਮਿਲ ਸਕੇ। ਜਦ ਮੈਂ ਉਪਰ ਪੁੱਜਾ ਤਾਂ ਇਕ ਬੜੀ ਹੀ ਚੰਗੀ ਅਤੇ ਪ੍ਰਭਾਵਸ਼ਾਲੀ ਜਿਹੀ ਔਰਤ ਸੀ ਜੋ ਆਪਣੇ ਹੱਥ ਨਾਲ ਤਾਲਾ ਮਾਰ ਕੇ ਹੇਠਾਂ ਆਉਣ ਹੀ ਲਗੀ ਸੀ। ਉਸ ਨੇ ਮੈਨੂੰ ਦੇਖ ਕੇ ਕਿਹਾ : 'ਓ—ਹ ਤੁਸੀਂ ਲੇਟ ਹੋ ਗਏ। ਹੁਣ ਤਾਂ ਸਭ ਜਾ ਚੁੱਕੇ ਹਨ। ਖ਼ੈਰ, ਮੈਂ ਕੋਸ਼ਿਸ਼ ਕਰਦੀ ਹਾਂ। ਮੋਹਰ ਹੋਈ ਤਾਂ ਲਾਵਾਂਗੀ।" ਉਸ ਨੇ ਤਾਲਾ ਖੋਹਲਿਆ, ਦਫ਼ਤਰ ਅੰਦਰ ਗਈ ਤੇ ਮੋਹਰ ਢੂੰਡਣ ਲਗ ਪਈ। ਪਰ ਮੋਹਰ ਉਸ ਨੂੰ ਮਿਲੀ ਨਹੀਂ। ਜਿਸਦੀ ਇਹ ਡਿਊਟੀ ਸੀ, ਉਹਨੇ ਮੋਹਰ ਤਾਲੇ ਅਦਰ ਕਿਧਰੇ ਰੱਖੀ ਹੋਈ ਸੀ ਤੇ ਚਾਬੀ ਉਸਦੇ ਕੋਲ ਹੀ ਸੀ। ਬੜੇ ਹੀ ਚੰਗੇ ਸ਼ਬਦਾਂ ਵਿਚ ਉਸ ਨੇ ਮੈਨੂੰ ਆਖਿਆ : "ਮੁਆਫ਼ ਕਰਨਾ, ਤੁਹਾਨੂੰ ਕਲ੍ਹ ਤਕਲੀਫ਼ ਕਰਨੀ ਪਵੇਗੀ। ਮੈਂ ਬਹੁਤ ਢੂੰਡ ਕੀਤੀ ਹੈ, ਪਰ ਮੋਹਰ ਕਿਤੇ ਮਿਲੀ ਹੀ ਨਹੀਂ। ਜਿਸ ਦੀ ਇਹ ਡਿਊਟੀ ਹੈ, ਸ਼ਾਇਦ ਉਸ ਨੇ ਮੋਹਰ ਕਿਧਰੇ ਤਾਲੇ ਵਿਚ ਰਖ ਦਿਤੀ ਹੈ। ਖ਼ੈਰ, ਤੁਸੀਂ ਕਲ੍ਹ ਸਵੇਰੇ ਆਉਣ ਦੀ ਤਕਲੀਫ਼ ਕਰਨੀ।"

ਦੇਖੋ, ਕਿੰਨਾ ਫ਼ਰਕ ਹੈ ਇੰਗਲੈਂਡ ਅਤੇ ਹਿੰਦੋਸਤਾਨ ਦੀਆਂ ਕੌਮਾਂ ਦੇ ਕਿਰਦਾਰਾਂ ਦਾ! ਕੀ ਇਹ ਫ਼ਰਕ ਥੋੜਾ ਹੈ? ਮੇਰੀ ਜਾਚੇ ਧਰਤੀ ਅਤੇ ਆਕਾਸ਼ ਜਿੰਨਾ ਫ਼ਰਕ ਹੈ ਇਹ।

ਨਿਰਸੰਦੇਹ, ਰਾਜ-ਪ੍ਰਬੰਧ ਕਿਸੇ ਕੌਮ ਦੀਆਂ ਸੋਚਾਂ ਅਤੇ ਵਿਚਾਰਾਂ ਦਾ ਸ਼ੀਸ਼ਾ ਹੁੰਦਾ ਹੈ, ਤੇ ਕਿਸੇ ਕੌਮ ਦਾ ਚਾਲ ਚਲਨ ਵੀ ਇਸ ਵਿਚ ਨਜ਼ਰ ਆ ਜਾਂਦਾ ਹੈ। "ਯਥਾ ਰਾਜਾ ਤਥਾ ਪਰਜਾ" ਜਿਵੇਂ ਇਹ ਗੱਲ ਸਹੀ ਹੈ, ਉਵੇਂ ਹੀ ਇਹ

ਵੀ ਸਹੀ ਹੈ ਕਿ ਜਿਹੋ ਜਿਹੀ ਪਰਜਾ ਹੁੰਦੀ ਹੈ, ਉਹੋ ਜਿਹਾ ਹੀ ਉਸ ਪਰਜਾ ਦਾ ਰਾਜ-ਪ੍ਰਬੰਧ ਵੀ ਹੁੰਦਾ ਹੈ। ਪਰਜਾ ਨੂੰ ਵੀ ਆਪਣਾ ਆਪ ਕੁਝ ਉੱਚਾ ਚੁੱਕਣਾ ਚਾਹੀਦਾ ਹੈ।

ਨਿਰਸੰਦੇਹ, ਅੰਗ੍ਰੇਜ਼ ਕੌਮ ਬੜੀ ਮੁਹਜ਼ਬ ਕੌਮ ਹੈ। ਸਾਰਾ ਦਿਨ "ਥੈਂਕਿਊ" ਅਤੇ "ਸੌਰੀ" ਹੁੰਦੀ ਰਹਿੰਦੀ ਹੈ। ਥੈਂਕਿਊ, ਸੌਰੀ, ਮੁਸਕ੍ਰਾ ਕੇ ਮਿਲਣਾ, ਅਤੇ ਹੌਲੀ ਬੋਲਣਾ, ਇਹ ਸਾਰਾ ਕੁਝ ਅੰਗ੍ਰੇਜ਼ ਕੌਮ ਦੀ ਗੁੜ੍ਹਤੀ ਵਿਚ ਹੀ ਸ਼ਾਮਿਲ ਹੈ।

ਅੰਗ੍ਰੇਜ਼ਾਂ ਦੀ ਮੈਂ ਹੌਲੀ ਬੋਲਣ ਦੀ ਕਾਫੀ ਸਿਫ਼ਤ ਕੀਤੀ ਹੈ। ਪਰ ਕਦੇ ਕਦੇ ਅੰਗ੍ਰੇਜ਼ ਲੋਕ ਵੀ ਹੁੱਲੜਬਾਜ਼ੀ ਕਰਦੇ ਅਤੇ ਚੀਖ ਚਿਹਾੜਾ ਪਾਉਂਦੇ ਹਨ। ਖਾਸ ਕਰਕੇ ਮੈਚਾਂ ਵੇਲੇ ਬਹੁਤ ਹੁੱਲੜ ਹੁੰਦਾ ਹੈ। ਮੈਚ ਹੋਏ, ਫਸਾਦ ਹੋਏ, ਅਜਿਹੇ ਸਮੇਂ ਅੰਗ੍ਰੇਜ਼ ਕੌਮ ਵੀ ਕਿਸੇ ਤੋਂ ਪਿਛੇ ਨਹੀਂ ਹੈ। ਕਿਤੇ ਮੈਚ ਹੁੰਦੇ ਹਨ ਤਾਂ ਨੇੜੇ ਨੇੜੇ ਦੀਆਂ ਸਭ ਸਟਰੀਟਾਂ ਪੁਲੀਸ ਨਾਲ ਭਰ ਜਾਂਦੀਆਂ ਹਨ। ਕਿਉਂਕਿ ਵਾਪਸ ਮੁੜਨ ਵੇਲੇ ਕਈ ਵਾਰ ਅੰਗ੍ਰੇਜ਼ ਮੁੰਡੇ ਹਰ ਕਿਸੇ ਦੇ ਘਰ ਦੇ ਸ਼ੀਸ਼ੇ ਭੰਨਣੇ ਸ਼ੁਰੂ ਕਰ ਦਿੰਦੇ ਹਨ। ਤਾਂ ਵੀ, ਹੌਲੀ ਬੋਲਣ ਦੀ ਸਿਫ਼ਤ ਅੰਗ੍ਰੇਜ਼ ਦੀ ਵੱਡੀ ਸਿਫ਼ਤ ਹੈ। ਇਹ ਤਾਂ ਪਸ਼ੂਪਣ ਹੈ ਜੋ ਕਦੇ ਕਦੇ ਕਿਸੇ ਵਿਚ ਵੀ ਆਪਣਾ ਸਿਰ ਚੁਕ ਸਕਦਾ ਹੈ। ਸਿਫ਼ਤ ਸਿਫ਼ਤ ਹੀ ਰਹਿੰਦੀ ਹੈ।

ਨਿਰਸੰਦੇਹ, ਆਮ ਅੰਗ੍ਰੇਜ਼ ਬਹੁਤ ਹੀ ਭੋਲੇ ਭਾਲੇ ਹਨ। ਕੱਪੜੇ ਚੰਗੇ ਹੁੰਦੇ ਹਨ, ਪਰ ਸਿਲੇ ਹੋਏ ਚੰਗੇ ਨਹੀਂ ਹੁੰਦੇ। ਕਈ ਵਾਰ ਤਾਂ ਬਹੁਤੇ ਕੱਪੜੇ ਸਹੀ ਮੇਚ ਵੀ ਹੁੰਦੇ ਨਹੀਂ। ਕਮੀਜ਼ ਦਾ ਕਫ਼ ਕੋਟ ਤੋਂ ਇੰਚ ਕੁ ਬਾਹਰ ਹੋਣਾ ਚਾਹੀਦਾ ਹੈ, ਪਰ ਸਾਰਾ ਕਫ ਵੀ ਬਾਹਰ ਹੋਵੇ ਤਾਂ ਉਹਨਾਂ ਲਈ ਇਹ ਠੀਕ ਹੀ ਹੈ। ਇਸ ਗਲੋਂ ਅੰਗ੍ਰੇਜ਼ ਕਾਫੀ ਆਲੇ ਮੌਲੇ ਜਿਹੇ ਵੀ ਹਨ। ਅਸਲ ਵਿਚ ਇਹ ਮਿਹਨਤਕਸ਼ ਤੇ ਸਿੱਧੇ ਸਾਦੇ ਅੰਗ੍ਰੇਜ਼ ਹਨ। ਰਾਜ, ਤਖਖਾਣ, ਮੋਚੀ, ਨਾਈ, ਗਧੇ ਹੱਕਣ ਵਾਲੇ ਤੇ ਘੋੜਾ ਗੱਡੀ ਜੋਹਣ ਵਾਲੇ, ਫੈਕਟਰੀਆਂ ਦੇ ਵਰਕਰ, ਮਛੇਰੇ, ਕਿਸਾਨ। ਅਜਿਹੇ ਲੋਕ ਸਿੱਧੇ ਸਾਦੇ ਤੇ ਆਲੇ ਮੌਲੇ ਹੀ ਹੁੰਦੇ ਹਨ।

ਮੇਮਾਂ ਸਭੇ ਸੁਹਣੀਆਂ ਜਾਂ ਸਭੇ ਪਰੀਆਂ ਨਹੀਂ ਹੁੰਦੀਆਂ, ਬੱਸ ਜਿਵੇਂ ਦੁਨੀਆਂ ਵਿਚ ਹੀ ਆਮ ਔਰਤਾਂ ਹੁੰਦੀਆਂ ਹਨ, ਉਵੇਂ ਹੀ ਮੇਮਾਂ ਹੁੰਦੀਆਂ ਹਨ। ਮੇਮਾਂ ਨਾਲੋਂ ਆਮ ਪੰਜਾਬੀ ਔਰਤ ਬਹੁਤੀ ਸੁਹਣੀ ਹੈ। ਕਾਲੇ ਕੇਸ, ਕਾਲੀਆਂ ਅੱਖਾਂ, ਨੈਣ ਨਕਸ਼ ਤਿੱਖੇ ਤੇ ਸੁਹਣੇ। ਠੀਕ ਹੈ, ਮੇਮਾਂ ਦਾ ਰੰਗ ਗੋਰਾ ਜਾਂ ਚਿੱਟਾ ਹੁੰਦਾ ਹੈ, ਪਰ ਚਿੱਟਾ ਰੰਗ ਇੱਕਲਾ ਹੀ ਸੁਹੱਪਣ ਦੀ ਨਿਸ਼ਾਨੀ ਨਹੀਂ।

ਅਸੀਂ ਹਿੰਦੋਸਤਾਨ ਵਿਚ ਅੰਗ੍ਰੇਜ਼ ਦੇ ਰਾਜ ਵੇਲੇ ਜਿਹੜੀਆਂ ਮੇਮਾਂ ਦੇਖੀਆਂ ਹੋਈਆਂ ਹਨ, ਉਹ ਬਹੁਤ ਸੁਹਣੀਆਂ ਹੁੰਦੀਆਂ ਸਨ। ਪਰ ਉਹ ਮੇਮਾਂ ਹੋਰ ਸਨ। ਉਹ ਸ਼ਾਹੀ ਖ਼ਾਨਦਾਨਾਂ ਦੀਆਂ ਰਾਣੀਆਂ ਮਲਿਕਾਵਾਂ ਸਨ। ਪਰ ਇਹ ਮੇਮਾਂ ਕਿਰਤਣਾਂ, ਘਰਿਸਤਣਾਂ, ਘਰ ਬਾਰਨਾਂ, ਬੱਚੇ ਪਾਲਣ ਵਾਲੀਆਂ ਤੇ ਬੱਚਿਆਂ ਸਣੇ ਭੱਜ ਭੱਜ ਕੇ ਬੱਸਾਂ ਫੜਨ ਵਾਲੀਆਂ ਹਨ। ਇਕ ਬੱਚਾ ਗੋਦੀ ਹੈ, ਇਕ ਉਂਗਲੀ ਲੱਗਾ ਹੈ, ਕੋਲ ਇਕ ਪਰਾਮ ਹੈ। ਪਰਾਮ ਅਤੇ ਬੱਚਿਆਂ ਸਣੇ ਪਹਿਲਾਂ ਬੱਸ ਵਿਚ ਚੜ੍ਹਨਾ ਤੇ ਫੇਰ ਅੱਗੇ ਲਹਿਣਾ ਹੈ। ਇਹੀ ਉਹ ਅੰਗ੍ਰੇਜ਼ ਹੈ ਜਿਸ ਨੂੰ ਅਸੀਂ ਆਪਣੇ ਮਿਹਨਤਕਸ਼ਾਂ ਦਾ ਸਾਥੀ ਕਹਿੰਦੇ ਹਾਂ।

ਇੰਗਲੈਂਡ ਅਤੇ ਭਾਰਤ ਦੋ ਮਹਾਨ ਦੇਸ਼ ਜਾਂ ਕੌਮਾਂ ਹਨ। ਨਿਰਸੰਦੇਹ ਦੋਹਾਂ ਵਿਚ ਹੀ ਗੁਣ ਅਤੇ ਚੰਗਿਆਈਆਂ ਹਨ। ਸਾਨੂੰ, ਬੜੇ ਹੀ ਖੁਲ੍ਹੇ ਦਿਲ ਨਾਲ, ਇਕ ਦੂਜੇ ਦੀਆਂ ਚੰਗੀਆਂ ਗੱਲਾਂ ਗ੍ਰਹਿਣ ਕਰ ਲੈਣੀਆਂ ਚਾਹੀਦੀਆਂ ਹਨ।

(ਛਪ ਕੇ ਤਿਆਰ ਪੁਸਤਕ "ਮੇਰੀ ਇੰਗਲੈਂਡ ਯਾਤਰਾ" ਦਾ ਇਕ ਕਾਂਡ)

●

# ਦਰਸ਼ਨ ?

—ਪ੍ਰੀਤਮ ਸਿੰਘ ਕਵੀ

ਆਓ, ਜ਼ਰਾ ਸਾਹਮਣੇ ਚੁਬਾਰੇ ਵਿਚ ਚਲੀਏ। ਤਹਿਸੀਲ ਨਵਾਂ ਸ਼ਹਿਰ (ਜਲੰਧਰ) ਦੇ ਪਿੰਡ ਭਰੋ ਮਜਾਰੇ ਦਾ ਇਹ ਖੁਲ੍ਹੇ ਮੱਥੇ ਦਾ ਲੰਮਾ ਚੁਬਾਰਾ, ਅੱਜ ਇਸਦੇ ਮਾਲਿਕ ਦੇ ਕ੍ਰੋਧ ਕਾਰਨ ਰੋਸ਼ਨਦਾਨਾਂ ਤੇ ਬੂਹੇ ਬਾਰੀਆਂ ਵਿਚੋਂ ਗੁੱਸੇ ਦਾ ਧੂੰਆਂ ਬਾਹਰ ਕਢ ਰਿਹਾ ਹੈ। ਰੋਸ਼ਨਦਾਨਾਂ ਵਿਚਦੀ ਅੰਦਰਲੀ ਗਰਮੀ ਬਾਹਰ ਆ ਰਹੀ ਹੈ

"ਵੇਖ ਲਿਐ ਮੈਂ ਤੇਰਾ ਗੁਰੂ, ਨਿਰਾ ਪਾਖੰਡੀ ! ਮੈਂ ਤਾਂ ਭਰਮ ਵਿਚ ਹੀ ਆ ਗਿਆ !"

"ਪਰ ਭਰਮ ਵਿਚ ਤਾਂ ਤੁਸੀਂ ਹੀ ਆਏ, ਮੈਂ ਤਾਂ ਭਰਮ ਵਿਚ ਆਉਣ ਲਈ ਨਹੀਂ ਸੀ ਕਿਹਾ ਤੇ ਨਾ ਹੀ ਮੇਰੇ ਸਤਿਗੁਰਾਂ ਨੇ !"

"ਬਹੁਤੀ ਬੜ ਬੜ ਨਾ ਕਰ। ਮੈਂ ਜਿਵੇਂ ਕਾਲੀ ਪੱਗ ਤੇ ਕ੍ਰਿਪਾਨ ਲਾਹ ਕੇ ਸੁੱਟ ਦਿੱਤੀ ਸੀ, ਤੇਰੇ ਗੁਰੂ ਦੀ ਊਨੀ ਮਾਲਾ ਤੇ ਇਹ ਚਿੱਟੀ ਪਗੜੀ ਵੀ ਚਲਾ ਕੇ ਮਾਰ ਸਕਦਾ ਹਾਂ।"

"ਮੇਰੇ ਪਿਆਰੇ, ਤੁਸੀਂ ਕੀ ਨਹੀਂ ਕਰ ਸਕਦੇ ! ਤੁਸੀਂ ਤਾਂ ਮੈਨੂੰ ਵੀ ਫੜ ਧਰਨ ਵਿਚ ਸਮਰਥ ਹੋ। ਮੈਨੂੰ ਤੁਹਾਡੇ ਹਾਲ ਤੇ ਤਰਸ ਆ ਰਿਹੈ !"

"ਤਰਸ ਅਤੇ ਤੂੰ ! ਕਾਹਦਾ ਤਰਸ ? ਕਿਵੇਂ ਤਰਸ ?"

"ਇਕ ਪਾਸੇ ਅਫਰੀਕਾ ਜਾਣ ਦੀ ਤਿਆਰੀ ਹੈ, ਦੂਜੇ ਬੰਨੇ ਚਾਰ ਪੰਜ ਦਿਨਾਂ ਤੋਂ ਅਰਦਾਸਾਂ ਤੇ ਜ਼ੋਰ : ਜੇ ਤੂੰ ਸੱਚਾ ਗੁਰੂ ਹੈ ਤਾਂ ਆਕੇ ਦਰਸ਼ਨ ਦੇਹ ! ਹੁਣ ਮੈਂ ਕੀ ਕਰਾਂ ਤੇ ਕੀ ਜਾਣਾ ਉਹ ਕਿਥੇ ਹੈਨ। ਮੈਥੋਂ ਤੁਹਾਡੀ ਇਹ ਬਦਹਵਾਲੀ ਜਰੀ ਨਹੀਂ ਜਾਂਦੀ !"

"ਜਰੀ ਨਹੀਂ ਜਾਂਦੀ ਤੇ ਤੈਨੂੰ ਨਹੀਂ ਪਤਾ ? ਓਦੋਂ ਤਾਂ ਕਿਹਾ ਕਰਦੀ ਸੈਂ, ਮੇਰਾ ਗੁਰੂ ਅੰਤਰਜਾਮੀ ਹੈ, ਘਟ ਘਟ ਦੀਆਂ ਜਾਣਨਹਾਰ ਹੈ। ਅੱਜ ਉਸਨੂੰ ਕੀ ਤਕਲੀਫ਼ ਹੈ, ਕਿਥੇ ਗਈ ਹੈ ਉਸਦੀ ਸਰਬ ਸ਼ਕਤੀ ਮਾਨਤਾ ?"

ਅਤੇ ਗੱਲਾਂ ਕਰਨ ਵਾਲੇ ਸਿੰਘ ਨੇ ਗੁੱਸੇ ਨਾਲ ਦਸ-ਤਾਰ ਲਾਹ ਕੇ ਅਹੁ ਮਾਰੀ। ਭਾਂਡੇ ਭੰਨਣੇ ਸ਼ੁਰੂ ਕਰ ਦਿਤੇ। ਚੀਜ਼ਾਂ ਨੂੰ ਠੁੱਡੇ ਵੱਜਦੇ। ਕਦੇ ਕਦੇ ਨਾਲ ਲਿਜਾਣ ਵਾਲੇ ਅਟੈਚੀ ਵਿਚ ਕੋਈ ਚੀਜ਼ ਧਰ ਵੀ ਲਈ ਜਾਂਦੀ ਹੈ। ਮਾਨ-ਸਿਕ ਸ਼ਾਂਤੀ ਅਸ਼ਾਂਤੀ ਦੀ ਧੁੱਪ ਛਾਂ ਏਥੇ ਭਿਆਨਕ ਰੂਪ ਧਾਰੀ ਬੈਠੀ ਹੈ।

ਹੁਣੇ ਹੀ ਕੁਛ ਵਧੇਰੇ ਜੋਸ਼ ਆ ਗਿਆ ਸੂ। ਅੰਗੀਠੀ ਤੇ ਪਈ ਸਤਿਗੁਰੂ ਪ੍ਰਤਾਪ ਸਿੰਘ ਦੀ ਸ਼ੀਸ਼ੇ ਜੜੀ ਤਸਵੀਰ ਨੂੰ ਹੱਥ ਵਿਚ ਲੈਕੇ ਮਰੋੜ ਧਰਨ ਨੂੰ ਚਾਹ ਰਿਹਾ ਹੈ। ਪਰ ਸ਼ਾਇਦ ਅੰਦਰਲੀ ਲੜਾਈ ਵਿਚ ਕੁਛ ਹੋਰ ਵਚਨੀ ਵਿਚਾਰ ਨੇ ਸੋਚ ਦਾ ਪਾਸਾ ਪਰਤਿਆ ਹੈ। ਬਿਨਾ ਕੁਛ ਬੋਲਿਆਂ ਹੀ ਮੂਧੀ ਕਰਕੇ ਦੋਬਾਰਾ ਉਸੇ ਥਾਏਂ ਟਿਕਾ ਦਿਤੀ ਹੈ ਪਰ ਅਜ ਕਰੋਧ ਸ਼ਾਂਤ ਨਹੀਂ ਹੋਇਆ।

"ਤੈਨੂੰ ਕਿਹਾ ਸੀ, ਮੇਰੀ ਜੁੱਤੀ ਪਾਲਿਸ਼ ਕਰ, ਫਿਰ ਕਿੱਧਰ ਨਿਘਰ ਗਈ ਏਂ ? ਤੁਸਾਂ ਦੁਹਾਂ ਮਾਵਾਂ ਧੀਆਂ ਮੇਰਾ ਪਹਿਲਾ ਧਰਮ ਤਾਂ ਨਸ਼ਟ ਕੀਤਾ ਹੀ ਹੈ ਹੁਣ ਇਹ ਵੀ ਕਰ-ਵਾਓਗੀਆਂ। ਹੁਣ ਸੁੱਖ ਨਾਲ ਭੈਣ ਵੀ ਆ ਗਈ ਹੈ ਮੇਰਾ ਤਮਾਸ਼ਾ ਵੇਖਣ।" ਅਤੇ ਜਿੰਨਾ ਕੁ ਕਸੂਤਾ ਬੋਲਿਆ ਜਾ ਸਕਦਾ, ਗਾਲ੍ਹਾਂ ਕੱਢੀਆਂ ਜਾ ਸਕਦੀਆਂ ਹਨ—ਉਹ ਬੇ-ਦਰੇਗ ਹੋ ਰਿਹਾ ਹੈ। ਇਕ ਪਾਸੜ ਵਾਫ਼ੜ ਨਾਲ ਸਾਰਾ ਅੰਦਰ ਭਰਿਆ ਪਿਆ ਲਗਦਾ ਹੈ।

ਚੁਬਾਰੇ ਵਿਚ ਟੈਂਪਰੇਚਰ ਕਾਫ਼ੀ ਉਚੇਰਾ ਹੋ ਗਿਆ ਹੈ।

ਦੋਵੇਂ ਭੈਣਾਂ ਤੇ ਉਨਾਂ ਦੀ ਮਾਂ ਇਕ ਨੁਕਰੇ ਲਗੀਆਂ ਕਰੋਧੀ ਆਦਮੀ ਦਾ ਸ਼ਾਂਤ ਹੋਣਾ ਉਡੀਕ ਰਹੀਆਂ ਹਨ।

ਜਦ ਤਕ ਉਹ ਗੁੱਸੇ ਦਾ ਭਰਿਆਪੀਤਾ ਮੰਦਾ—ਫਿੱਕਾ ਬੋਲ ਰਿਹਾ ਹੈ ਓਨਾ ਚਿਰ ਤਕ ਇਸ ਆਦਮੀ ਬਾਰੇ ਕੁਝ ਜਾਣਕਾਰੀ ਲੈ ਲਈਏ।

ਇਹ 22 ਸਾਲਾ ਜਵਾਨ ਸ੍ਰ. ਗੁਰਚੈਨ ਸਿੰਘ ਹੈ। ਅਕਾਲੀ ਮਾਂ—ਬਾਪ ਦਾ ਹੁੰਦੜ ਹੇਲ ਤੇ ਸਾਤਵਿਕ ਬੱਟਾ। ਅਜ ਕਲ ਤਾਂ ਇਹ ਬਹੁਤ ਵਡਾ ਆਰਚੀ ਟੈਕਟ ਹੈ। ਲੈਂਡ ਸਕੇਪਿੰਗ, ਇੰਟੀਰੀਅਰ ਡੀਜ਼ਾਈਨਿੰਗ, ਫਿਜ਼ੀਕਲ ਕਲਚਰ ਅਤੇ ਲੈਵਲਿੰਗ ਆਦਿ ਵਿਚ ਮਾਹਿਰ ਹੈ। ਕੀਨੀਆਂ ਦੀ ਪਾਰਲੀਮੈਂਟ ਇਸ ਦੇ ਡੀਜ਼ਾਇਨ ਤੇ ਬਣੀ ਹੈ। ਹੋਰ ਵੀ, ਵਡੇ ਵਡੇ ਗੈਰ ਸਰਕਾਰੀ ਦਫ਼ਤਰਾਂ ਦੀ ਉਸਾਰੀ ਵਿਚ ਇਸ ਦਾ ਕਮਾਲ ਤਕਿਆ ਜਾ ਸਕਦਾ ਹੈ। ਇਸ ਦੇ ਪਿਤਾ ਸ੍ਰ. ਪ੍ਰਤਾਪ ਸਿੰਘ (ਅਫਰੀਕਾ ਵਾਸੀ) ਡਾਢੇ ਧਰਮ ਭਾਵੀ ਹਨ ਤੇ ਸਖਤ ਡਸਿਪਲਨ ਦੇ ਮਾਲਿਕ। ਲਕੜ ਦੇ ਬੇਨਜ਼ੀਰ ਕਾਰੀ-ਗਰ ਹਨ। ਮਲਕਾ ਐਲਿਜ਼ਾਬੈਥ ਦੇ ਅਫ਼ਰੀਕਾ ਵਿਚਲੇ ਨਰੋਏ ਦੇ ਫਾਰਮ ਤੇ ਬੰਗਲੇ ਉਨ੍ਹਾਂ ਦੇ ਸਜਾਏ ਹੋਏ ਹਨ। ਛੋਟੀ ਉਮਰ ਤੋਂ ਹੀ ਅੰਮ੍ਰਿਤਸਰ ਸਵਰਨ ਮੰਦਰ ਦੇ ਲਕੜ ਦੇ ਮਾਡਲ ਬਣਾ ਤੇ ਹੋਰ ਕਈ ਪਦਕਾਰ ਦਾ ਲਕੜੀ ਦ ਬਾਰੀਕ ਕੰਮ ਕਰਕੇ ਵਿਦੇਸ਼ਾਂ ਵਿਚੋਂ ਚੰਗਾ ਨਾਂਅ ਤੇ ਨਾਵਾਂ ਖੱਟਿਆ। ਉਹ ਭਜਨ ਸਿਮਰਨ ਵਾਲੇ ਅਤੇ ਆਪਣੇ ਕੰਮ ਵਿਚ ਮਗਨ ਰਹਿਣ ਵਾਲੇ ਪੁਰਸ਼ ਹਨ। ਉਹਨਾਂ ਆਪਣੇ ਬੱਚੇ ਨੂੰ ਵੀ ਪਾਬੰਦ ਜੀਵਨ ਦੀ ਜਾਚ ਸਿਖਾਈ। ਗੁਰਚੈਨ ਨੂੰ, ਜਦੋਂ ਅਜੇ ਉਹ ਮਾਂ ਦਾ ਲਾਡਲਾ ਬਲੂੰਗੜਾ ਸੀ, ਸਕੂਲੋਂ ਆਉਂਦਿਆਂ ਹੀ ਪਿਤਾ ਜੀ ਬਸਤਾ ਲਾਂਭੇ ਰਖਵਾ ਤੇਸਾ ਤੇ ਸੱਥਰੀ-ਆਰੀ ਦੇ ਕੇ ਕੰਮ ਕਰਨ ਲਈ ਬਹਾਲ ਦੇਣਾ। ਇਹ ਨਹੀਂ ਕਿ ਘਰ ਵਿਚ ਪੈਸਿਆਂ ਦੀ ਕਮੀ ਸੀ, ਸਗੋਂ ਪਿਤਾ, ਪੁੱਤਰ ਨੂੰ ਅਵਾਰਾ ਨਹੀਂ ਸੀ ਹੋਣ ਦੇਣਾ ਚਾਹੁੰਦਾ। ਮਿੰਟ ਮਿੰਟ ਦਾ ਹਿਸਾਬ ਫੌਜੀਆਂ ਵਾਂਗ ਰਖਦਾ ਸੀ। ਜਿਉਂ ਜਿਉਂ ਗੁਰਚੈਨ ਉਮਰੋਂ ਵਡੇਰਾ ਹੁੰਦਾ ਗਿਆ ਅਪਣੇ ਪਿਤਾ ਦੀ ਕਾਰੀਗਰੀ ਦੀ ਸ਼ੁਹਰਤ ਸੁਣ-ਸੁਣ ਦਸਤਕਾਰੀ ਦੇ ਕੰਮ ਵਿਚ ਖੁਭਦਾ ਚਲਾ ਗਿਆ। ਇਸ ਅਮਲੀ ਤਜਰਬੇ ਨੇ ਉਸਦੀ ਅਗਲੀ ਪੜ੍ਹਈ ਵਿਚ ਬੜੀ ਮਦਦ ਕੀਤੀ।

ਕੰਮ ਵਿਚ ਖੁੱਭੇ ਰਹਿਣ ਕਾਰਨ ਗੁਰਚੈਨ ਵਿਚ ਚੰਚਲਤਾ ਨਾਂ ਦੀ ਚੀਜ਼ ਬਚਪਨ ਵਿਚ ਹੀ ਨਹੀਂ ਆਈ। ਗੁਰਦੁਆਰੇ ਰੋਜ਼ ਜਾਣਾ। ਜੋ ਸੁਣਨਾ ਉਸਨੂੰ ਵਿਚਾਰਨਾ ਫਿਰ ਅਮਲ ਵਿਚ ,ਲਿਆਉਣਾ। ਗੁਰਦੁਆਰਿਆਂ ਚੋਂ ਮਿਲਦੇ ਪ੍ਰਭਾਵ ਕਾਰਨ ਗਲ ਕ੍ਰਿਪਾਨ ਪਾ ਲਈ ਸਿਰ ਤੇ ਕਾਲੀ ਬੰਨ੍ਹ ਲਈ। ਜਦੋਂ ਨਾਲ ਦੇ ਮੁੰਡਿਆਂ ਨੇ 'ਸਿੰਘ ਸਾਹਿਬ' ਜਾਂ ਭਾਈ ਸਾਹਿਬ ਕਹਿਕੇ ਇਸਨੂੰ ਚਿੜਾਣਾ, ਇਸ ਧੁਨ ਦੇ ਪੱਕੇ ਪਰਵਾਹ ਨ ਕਰਨੀ। ਮਾਨਸਿਕ ਤੌਰ ਤੇ ਜਿਉਂ ਜਿਉਂ ਨਿਰਣਾ ਸ਼ਕਤੀ ਬਲਵਤੀ ਹੁੰਦੀ ਗਈ, ਨਜ਼ਰ ਆਉਣ ਲਗਾ ਕਿਤੇ ਕੋਈ ਗਲਤੀ ਹੈ। ਗੁਰਬਾਣੀ ਕੁਝ ਕਹਿੰਦੀ ਹੈ, ਸਿੱਖ ਕੁਝ ਕਹਿੰਦੇ ਹਨ। ਉਹ ਸਾਤਵਿਕ ਹੈ, ਅੰਮ੍ਰਿਤ ਬਖਸ਼ਦੀ ਹੈ, ਸਿਖ ਹਿੰਸਕ ਹਨ, ਬੇਦਰੇਗ ਜਾਨਵਰ ਮਾਰਦੇ, ਮਾਸ ਖਾਂਦੇ ਹਨ, ਸ਼ਰਾਬ ਉਨ੍ਹਾਂ ਦੀ ਵੱਡੀ ਲੋੜ ਹੈ। ਇਹ ਤਾਂ ਨਿਰੇ ਤਾਮਸੀ ਹਨ, ਗੁਰੂ ਨਾਨਕ ਤਾਂ ਇੰਜ ਦਾ ਨਹੀਂ ਸੀ ਬਣਾ-ਇਆ!

ਧੁਨ ਵਾਲਾ ਬੰਦਾ ਖਬਤੀ ਜਰੂਰ ਹੁੰਦਾ ਹੈ, ਜਿਸ ਪਾਸੇ ਪੈ ਜਾਵੇ ਥਾਹ ਲੈਣ ਤਕ ਜਾਂਦਾ ਹੈ। ਇਕ ਇਸ ਦਾ ਮਾਮਾ ਸੀ, ਹਜ਼ਾਰਾ ਸਿੰਘ। ਉਸਨੇ ਵੀ ਇਸ ਤੇ ਪ੍ਰਭਾਵ ਪਾਇਆ। ਸਮਾਧੀ ਲੁਆਕੇ ਤ੍ਰਿਕੁਟੀ ਵਿਚ ਧਿਆਨ ਲਗਾਣ ਦੀ ਜਾਚ ਦਸਣੀ। ਧਿਆਨ ਵਾਲਾ ਆਦਮੀ ਹੋਣ ਕਰਕੇ ਗੁਰਚੈਨ ਸਿੰਘ ਦੀ ਬਿਰਤੀ ਨੇ ਆਡੋਲਤਾ ਸਿਖ ਲਈ। ਪਰ ਸ਼ਾਂਤੀ ਦੇ ਤਲਬਗਾਰ ਨੂੰ ਸਗੋਂ ਸੁਆਲਾਂ ਦੀ ਹੇੜ ਨੇ ਆ ਘੇਰਿਆ।

ਸੋਲਾਂ ਵਰ੍ਹਿਆਂ ਦੀ ਉਮਰੇ ਹੀ ਬੁੱਧੀ ਬਾਰੀਕੀ ਦੀਆਂ ਸਿਖਰਾਂ ਛੂਹਣ ਲਗ ਪਈ। ਇਹ ਉਮਰ ਤਾਂ ਵਿਕਾਸ ਦੀ ਹੁੰਦੀ ਹੈ। ਪਰ ਕੱਦ ਕਾਠ ਦਾ ਚੰਗਾ ਤੇ ਪ੍ਰੌਢ ਬੁਧੀ ਹੋਣ ਕਾਰਨ ਪ੍ਰਾਈਵੇਟ ਨੌਕਰੀ ਮਿਲ ਗਈ। ਢੂੰਡ ਦਾ ਇਹ ਹਾਲ ਕਿ 400 ਸ਼ਲਿੰਗ ਤਨਖਾਹ ਵਿਚੋਂ 100 ਸ਼ਲਿੰਗ ਧਰਮ ਪੁਸਤਕਾਂ ਦੀ ਖਰੀਦ ਤੇ ਹੀ ਲਗ ਜਾਣਾ। ਗੁਰਮੁਖੀ ਪੁਸ-ਤਕ ਮੰਗਵਾਏ, ਅੰਗਰੇਜ਼ੀ ਵਿਚ ਜਿੰਨਾਂ ਤੇ ਜਿਹੋ ਜਿਹਾ ਧਰਮ ਸਾਹਿਤ ਮਿਲਿਆ, ਖਰੀਦ ਲਿਆ। ਜਿਉਂ ਜਿਉਂ ਪੜ੍ਹਦਾ ਗਿਆ – ਬਲਦੀ ਉਪਰ ਤੇਲ ਦੁਬਿਦਾ ਘੱਤਿਆ। ਮਾਨਸਿਕ ਬੇਚੈਨੀ ਵਧਦੀ ਗਈ, ਵਧਦੀ ਗਈ।

1953 ਵਿਚ ਜਦੋਂ ਸਾਡਾ ਗੁਰਚੇਨ ਸਿੰਘ ਅਜੇ 19 ਵਰ੍ਹਿਆਂ ਦਾ ਸੀ, ਨੈਰੋਬੀ ਵਿਚ, ਸਤਿਗੁਰੂ ਪ੍ਰਤਾਪ ਸਿੰਘ ਪਹਿਲੀਵਾਰ ਆਏ। ਅਫਰੀਕਾ ਵਿਚ ਇਹ ਗੱਲ ਧੁੰਮ ਗਈ : ਇੰਡੀਆ ਵਿਚੋਂ ਸਿਖਾਂ ਦਾ ਗੁਰੂ ਆਇਆ ਹੈ। ਬੜੀ ਹੈਰਾਨੀ ਹੋਈ : ਸਿੱਖਾਂ ਦਾ ਗੁਰੂ ? ਸਿੱਖਾਂ ਨੇ ਤਾਂ ਕਦੋਂ ਦਾ ਦੇਹਧਾਰੀ ਗੁਰੂਆਂ ਦਾ ਖ਼ਾਤਮਾ ਕਰ ਛਡਿਆ ਹੈ। ਇਹ ਕੋਈ ਅਜੇ ਵੀ ਬਚ ਰਿਹਾ ਹੈ ?

ਰਾਮਗੜੀਆ ਗੁਰਦੁਆਰਾ ਵਿਚ ਸ਼ਾਮ ਦਾ ਦੀਵਾਨ ਲਗਾ ਹੋਇਆ ਸੀ। ਇਹ ਤਿਆਰ ਬਰ ਤਿਆਰ ਅਕਾਲੀ ਸਿੰਘ ਆਪਣੇ ਮਾਮਾ ਹਜ਼ਾਰਾ ਸਿੰਘ ਨਾਲ ਮਖੌਲ ਵਜੋਂ ਹੀ ਜਾ ਖਲੋਤੇ ਚਲੋ ਵੇਖੋ, ਇਹ ਵੀ ਕੋਈ ਪਾਖੰਡੀ ਹੋਵੇਗਾ। ਬਿਨਾ ਨਮਸਕਾਰੋਂ ਦੋ ਮਿੰਟ ਖਲੋ ਜਦੋਂ ਦਰਸ਼ਨ ਕੀਤੇ, ਸਤਿਗੁਰੂ ਪ੍ਰਤਾਪ ਸਿੰਘ ਚੰਗੇ - ਚੰਗੇ ਲਗੇ। ਅੱਖੀਆਂ ਤੇ ਮਨ-ਪੁਸਤਕ ਨੂੰ ਬੜੇ ਭਾਏ : ਦੈਵੀ ਡਿੱਠ, ਉੱਚੇ ਲੰਮੇ, ਭਰਪੂਰ ਸਰੀਰ, ਦਾੜ੍ਹਾ ਸਫੇਦ, ਤੇਜ਼ ਅਤੇ ਸੁਰਖ ਮਾਤਾ-ਦਾਗ ਚੇਹਰਾ।

ਸਫੈਦ ਬਸਤਰਾਂ, ਸਿੱਧੀਆਂ ਦਸਤਾਰਾਂ ਵਾਲੇ ਸਿੰਘਾਂ ਦਾ ਘੇਰਾ ਸੀ। ਬਹੁਤ ਸੁਰੀਲਾ ਕੀਰਤਨ। ਬੈਠੇ ਹੋਏ ਲੋਕ ਸਫੇਦ ਊਨੀਂ ਮਾਲਾ ਫੇਰਦੇ, ਇਕ ਸਾਤਵਿਕ ਜਿਹਾ ਵਾਤਾਵਰਣ ਸੀ ਜਿਨ੍ਹੂੰ ਛਡਣ ਤੇ ਜੀ ਨਹੀਂ ਸੀ ਕਰਦਾ। ਆਨੰਦ ਮਾਣਨ ਲਈ ਇਹ ਵੀ ਬੈਠ ਹੀ ਗਏ।

ਅਰਦਾਸ ਹੋਣ ਉਪਰੰਤ ਸਵੇਰੇ ਅੰਮ੍ਰਿਤ ਵੇਲੇ ਸਾਢੇ ਤਿੰਨ ਵਜੇ ਆਸਾ ਦੀ ਵਾਰ ਲਗਣ ਦਾ ਐਲਾਨ ਹੋਇਆ। ਗੁਰਚੇਨ ਸਿੰਘ ਸਾਢੇ ਤਿੰਨ ਵਜੇ ਇੱਕਲਾ ਹੀ ਉਠ, ਹਾਕੀ ਤੇ, ਪੰਜ ਮੀਲ ਦਾ ਸਫਰ ਭਾਗ ਕੀਰਤਨ ਸੁਣਨ ਗਿਆ। ਸੰਤ ਨਿਧਾਨ ਸਿੰਘ ਆਲਿਮ, ਪੰਡਿਤ ਗੋਪਾਲ ਸਿੰਘ, ਸੂਬਾ ਜਸੌਂਦਾ ਸਿੰਘ ਨਗਰ, ਸੰਤ ਪ੍ਰੀਤਮ ਸਿੰਘ ਪੱਦੀ ਆਦਿ ਦੇ ਜਥਿਆਂ ਨੇ ਕੀਰਤਨ ਦੀ ਇਕ ਝੜੀ ਲਗਾ ਰਖੀ। ਗੁਰਚੇਨ ਸਿੰਘ ਨੇ ਤਾਂ ਕੋਈ ਦੀਵਾਨ ਵੀ ਸੁਣਨੋਂ ਨਾ ਛਡਿਆ ਅਤੇ ਹੌਲੀ ਹੌਲੀ ਹੋਰ ਪਲਾਟਾਂ ਵਾਲੇ ਵੀ ਇਹਦਾ ਸਾਥ ਕਰਨ ਲਗ ਪਏ। ਸਭ ਲੋਕਾਂ ਨੂੰ ਇਹ ਚੰਗੇ ਤਾਂ ਲਗਦੇ ਪਰ ਗੁਰਚੇਨ ਸਿੰਘ ਲਈ ਇਕ ਹੋਰ ਦੁਬਿਧਾ ਖੜੀ ਹੋ ਗਈ : ਏਨੇ ਧਰਮਾਂ ਦਾ ਅਧਿਐਨ ਕੀਤਾ ਹੈ, ਨਾਮਧਾਰੀਆਂ ਬਾਰੇ ਤਾਂ, ਇਕ ਸਤਰ ਵੀ ਨਹੀਂ ਪੜ੍ਹੀ, ਇਹ ਕੀ ਹੋਏ ? ਪਰ ਇੰਜ ਜਾਪੇ ਜਿਵੇਂ ਇਹ ਜੋ ਵੀ ਹਨ, ਠੀਕ ਹਨ। ਸਾਤਵਿਕ ਹਨ, ਗੁਰਬਾਣੀ ਆਸ਼ਰਿਤ ਹਨ, ਅਨੁਕੂਲ ਹਨ।

ਪਰ ਇਸ ਨੂੰ ਗੁਰੂ ਦੀ ਤੇ ਕਿਸੇ ਨਵੇਂ ਗੁਰੂ ਦੀ ਹੁਣ ਲੋੜ ਨਹੀਂ ਸੀ, ਹੋਰ ਮੱਤ ਮਤਾਂਤਰਾਂ ਦਾ ਗਿਆਨ ਸੀ। ਇਹਨਾਂ ਦੇ ਦੀਵਾਨਾਂ ਵਿਚ ਤਾਂ ਰੋਜ਼ਾਨਾ ਗੁਰੂ ਧਾਰਨ ਦੀ ਲੋੜ ਉਤੇ ਜ਼ੋਰ ਸੀ।

ਗੁਰੂ ਜੀ ਤਾਂ ਚਲੇ ਗਏ ਅਤੇ ਇਹਦੀ ਬਾਦ ਵਿਚ ਉਕਰ ਗਏ - ਇਹ ਸਾਰੇ ਲੋਕ ਭਲੇ ਹਨ।

ਅਠਵੀਂ ਪੜ੍ਹਦਿਆਂ ਹੀ, 14 ਸਾਲਾਂ ਦੀ ਉਮਰੇ ਭਾਰਤ ਛੱਡ ਅਫਰੀਕਾ ਜਾਣਾ ਹੋ ਗਿਆ ਅਤੇ 20 ਵਾਂ ਚੜ੍ਹਿਆਂ ਹੀ ਗੁਰਚੇਨ ਸਿੰਘ ਦੀ ਅਵਸਥਾ ਨੂੰ ਸੈੱਟ ਕਰਨ ਲਈ ਪਰਵਾਰ ਨੇ ਵਿਆਹ ਦਾ ਪ੍ਰਬੰਦ ਕਰ ਦਿਤਾ। ਸੁਪੱਤਨੀ ਰਛਪਾਲ, ਨਾਮਧਾਰੀਆਂ ਦੀ ਧੀ ਸੀ। ਜੰਡਿਆਲੀ (ਜਲੰਧਰ) ਪੇਕੇ ਸਨ। ਪਿਤਾ ਸ੍ਰ. ਨੰਦ ਸਿੰਘ ਗੁਜ਼ਰ ਚੁੱਕਾ ਸੀ। ਰਛਪਾਲ 19 ਕੁ ਵਰ੍ਹਿਆਂ ਦੀ ਹੋਵੇ ਗੀ। ਗੁਰਚੇਨ ਸਿੰਘ ਨੇ ਆਦਰਸ਼ਵਾਦੀ ਹੋਣ ਕਰਕੇ ਘਰ ਵਾਲਿਆਂ ਨੂੰ ਸੁਣਾਂ ਦਿਤਾਂ : ਮੈਂ ਸਹੁਰੇ ਘਰੋਂ ਪਤਨੀ ਦੇ ਗਲ ਪਏ ਕਪੜਿਆਂ ਸਿਵਾ ਕੁਛ ਨਹੀਂ ਲੈਣਾ। ਕਿਸੇ ਦਿੱਤ ਦਾਜ ਦੀ ਨਾ ਉਮੀਦ ਨਾ ਮੰਗ ਕੀਤੀ ਜਾਵੇ। ਸੁਭਾਵਕ ਹੀ ਨਾਮਧਾਰਨ ਸੱਸ ਨੂੰ ਇਹ ਗਲ ਜਚਣੀ ਸੀ। ਇਸ ਵਿਆਹ-ਸਾਂਝ ਦੀ ਕੜੀ ਮੁੰਡੇ ਦਾ ਮਾਸ ਸ਼ਰਾਬ ਵਲੋਂ ਤਿਆਗੀ ਹੋਣਾ ਸੀ।

ਵਿਆਹ ਲਈ ਭਾਰਤ ਆਉਣਾ ਪੈ ਗਿਆ। ਗੁਰਚੇਨ ਸਿੰਘ ਨੂੰ ਗੁਰਦਰਸ਼ਨਾਂ ਦਾ ਇਕ ਅਵਸਰ ਏਥੇ ਵੀ ਮਿਲ ਗਿਆ। ਜਨਵਰੀ 1954 ਵਿਚ ਅਫਰੀਕਾ ਤੋਂ ਆਇਆ ਜਲੰਧਰ ਕਿਸੇ ਦਾ ਸੁਨੇਹਾ ਦੇਣ ਜਾਣ ਲਗਿਆਂ, ਨਾਲ ਸੰਤ ਪ੍ਰੀਤਮ ਸਿੰਘ ਪੱਦੀ ਦੇ ਲੜਕੇ ਦਰਸ਼ਨ ਸਿੰਘ ਨੂੰ ਲੈ ਲਿਆ। ਸੜਕੇ ਸਾਈਕਲ ਦੁੜਾਂਦੇ ਚਲੇ ਜਾ ਰਹੇ ਸਨ ਕਿ ਇਕ ਇੰਪਾਲਾ ਕਾਰ, ਸਾਈਕਲ ਸਵਾਰਾਂ ਨੂੰ ਵੇਖ, ਜ਼ਰਾ ਅਗੇ ਜਾ ਕੇ ਰੁਕ ਗਈ। ਦਰਸ਼ਨ ਸਿੰਘ ਕੁਛ ਪਛਾਣ, ਸਾਈਕਲ ਸੁੱਟ, ਨੱਠ ਤੁਰਿਆ ਗੱਡੀ ਵਲ। ਗੁਰਚੇਨ ਸਿੰਘ ਵੀ ਸਹਿਜ ਨਾਲ ਪਹੁੰਚਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਰੀ ਖੋਲ੍ਹੀ। ਦਰਸ਼ਨ ਸਿੰਘ ਨੇ ਕੁਝ ਭੇਟਾ ਜੇਬੋਂ ਕਢ, ਚਰਨਾਂ ਤੇ ਧਰ ਮੱਥਾ ਟੇਕਿਆ। ਗੁਰਚੇਨ ਕੇਵਲ ਦਰਸ਼ਕ ਸੀ। ਸਤਿਗੁਰੂ ਜੀ

ਨੇ ਕ੍ਰਿਪਾ ਦ੍ਰਿਸ਼ਟੀ ਕਰਦਿਆਂ ਹੱਥ ਜੋੜ ਸਤਿ ਸ੍ਰੀ ਅਕਾਲ ਆਖੀ।

ਅਤੇ ਇਹ ਸਤਿ ਸ੍ਰੀ ਅਕਾਲ ਧੁਰ ਅੰਦਰ ਉਤਰ ਗਈ।

ਸ੍ਰ. ਨੰਦ ਸਿੰਘ ਦੀ ਸਪੁਤ੍ਰੀ, ਰਛਪਾਲ, ਵਿਆਹ ਕਰਵਾ, ਗੁਰਚੈਨ ਸਿੰਘ ਨਾਲ ਅਫਰੀਕਾ ਚਲੀ ਗਈ। ਈਸਟ ਅਫਰੀਕਨ ਔਕਸੀਜਨ ਕੰਪਨੀ ਵਿਚ ਨੌਕਰੀ ਪਹਿਲਾਂ ਹੀ ਲਗੀ ਹੋਈ ਸੀ ਤੇ ਗੁਰਚੈਨ ਸਿੰਘ ਦੀ ਯੋਗਤਾ ਦਾ ਇਹ ਹਾਲ ਸੀ ਕਿ 350 ਸ਼ਲਿੰਗ ਮਹੀਨਾ ਦੀ ਉਜਰਤ ਸਤੀਂ ਮਹੀਨੀਂ 700 ਸ਼ਲਿੰਗ ਤੋਂ ਲੰਘ ਗਈ।

ਈਮਾਨਦਾਰੀ ਨਾਲ ਫ਼ਰਮ ਦਾ ਕੰਮ ਕਰਨਾ, ਘਰ ਆਕੇ ਫਿਰ ਡੀਚਾਇਨਿੰਗ ਆਦਿ ਦਾ ਪ੍ਰਾਈਵੇਟ ਕੰਮ ਵੀ ਚਲਾਣਾ। ਇਸਤਰੀ ਦਾ ਨਵਾਂ ਨਵਾਂ ਸਾਥ, 14-15 ਘੰਟੇ ਰੋਜ਼ਾਨਾ ਕੰਮ! ਆਖ਼ਰ ਸਰੀਰ ਸੀ! ਅਤੇ ਇਹ ਹੋਇਆ ਮੱਠਾ ਮੱਠਾ ਬੁਖਾਰ। ਖਾਣ ਪੀਣ ਤੋਂ ਅਰੁਚੀ। ਸ਼ਕਤੀ ਹੀਨਤਾ। ਚਿਹਰਾ ਭੁੱਸਾ-ਭੁੱਸਾ।

ਇਲਾਜ ਜਾਰੀ ਹੋਏ। ਡਾਕਟਰਾਂ ਟੀ.ਬੀ. ਦਾ ਖਤਰਾ ਦਸਿਆ। ਆਬੋ ਹਵਾ ਬਦਲਣ ਲਈ ਭਾਰਤ ਆਉਣਾ ਮੁਨਾਸਬ ਸਮਝਿਆ ਗਿਆ। ਦਿੱਲੀ ਆ ਡੇਰੇ ਲਗੇ— ਵਿਆਹੋਂ ਸਵਾ ਡੇਢ ਸਾਲ ਬਾਅਦ ਹੀ। ਏਥੇ ਵੀ ਡਾਕਟਰਾਂ ਦੇ ਫੇਰੇ, ਧਨ ਦਾ ਉਜਾੜਾ, ਮਨ ਦੀ ਅਸ਼ਾਂਤੀ।

ਦਿੱਲੀ ਵਿਚ ਨਾਮਧਾਰੀ ਹੋਲਾ ਆ ਗਿਆ। ਗੁਰਚੈਨ ਸਿੰਘ ਦੀ ਪਤਨੀ ਦਾ ਵੀਰ ਗਿਆਨ ਸਿੰਘ ਵੀ ਇਹਦੇ ਬਹਾਨੇ ਦਿੱਲੀ ਆਇਆ। ਦੋਹਾਂ ਕਰਿਘੜੀ ਪਾ ਲੈਣੀ ਤੇ ਦੀਵਾਨਾਂ ਵਿਚ ਤੁਰੇ ਫਿਰਨਾ। ਕਦੇ ਕਦੇ ਲੰਗਰ ਦਾ ਗੇੜਾ ਵੀ ਕੱਢ ਆਉਣਾ। ਇਕ ਭਾਈ ਸਿੱਧੀ ਦਸਤਾਰ ਤੇ ਨਾਮਧਾਰੀ ਬਸਤਰਾਂ ਵਿਚ, ਦੂਜੀ ਨੀਲੀ ਪਗੜੀ ਤੇ ਗਾਤਰੇ ਕ੍ਰਿਪਾਨ ਵਾਲਾ ਲੋਕ ਅੱਖਾਂ ਪਾੜ-ਪਾੜ ਵੇਖਣ। ਹੋਲੇ ਦੇ ਲਾਂਗਰੀਆਂ ਵਰਤਾਵਿਆਂ ਤਾਂ ਇਕ ਵਾਰ ਗੁਰਚੈਨ ਸਿੰਘ ਦਾ ਮੌਜੂ ਵੀ ਉੜਾਇਆ ਪਰ ਇਹ ਰੋਗੀ ਸੀ, ਜਰ ਗਿਆ।

ਦਿੱਲੀ ਹੋਲੇ ਦੇ ਦੀਵਾਨਾਂ ਨੇ ਇਹਦੇ ਅੰਦਰੋਂ ਕੁਝ ਸੁੱਤਾ-ਸੁੱਤਾ ਜਗਾਇਆ। ਜੀਅ ਨੇ ਉਛਾਲਾ ਮਾਰਿਆ: ਕੀ ਹਰਜ ਹੈ, ਕੂਕਿਆਂ ਦਾ ਭਜਨ ਵੀ ਲੈ ਵੇਖਾਂ, ਮੇਰੇ ਕੇਹੜਾ ਗਲ ਪੈ ਜਾਊ। ਖਉਰੇ ਸਰੀਰ ਰੋਗੀ ਸੀ ਤਾਂ ਨਰਮਾਈ ਆਈ ਜਾਂ ਭਾਵਨਾ ਜਾਗੀ। ਜਾਂ ਫਿਰ,

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖ ਰਸਿਕ ਬੈਰਾਗੀ।

ਗੁਰੂ ਚਰਨਾਂ ਵਿਚ ਅਰਜ਼ ਜਾ ਗੁਜ਼ਾਰੀ। ਸਤਿਗੁਰੂ ਪ੍ਰਤਾਪ ਸਿੰਘ ਜਿਨ੍ਹੂੰ ਇਕਵਾਰ ਵੇਖ ਲੈਂਦੇ ਉਹ ਉਹਨਾਂ ਦੀ ਯਾਦ ਸਲੇਟੋਂ ਨਹੀਂ ਸੀ ਮਿਟਦਾ ਤੇ ਗੁਰਚੈਨ ਸਿੰਘ ਤਾਂ ਦੋ ਵਾਰ ਨਜ਼ਰ ਪੈ ਚੁਕਾ ਸੀ, ਕਿਵੇਂ ਭੁਲਦਾ! ਨਾਲੇ ਉਹ ਤਾ ਇਸ ਪਿਆਸੇ ਮਨੁੱਖ ਨੂੰ ਸਦਾ ਲਈ ਮਾਨਸਿਕ ਸੁਖ ਦੀ ਗੰਗਾ ਕਢ ਲਿਆ ਬਹਾਣ ਦੇ ਅੰਦਰੋਂ ਇੱਛਕ ਸਨ। ਗਿਆਨ ਸਿੰਘ ਨੇ ਬੇਨਤੀ ਕੀਤੀ: ਸੱਚੇ ਪਾਤਸ਼ਾਹ, ਇਹ ਮੇਰਾ ਭਣਵਈਆ ਹੈ। ਇਸਨੂੰ ਭਜਨ ਦੇਣਾ ਹੈ। ਸਤਿਗੁਰਾਂ ਸੰਤ ਮੋਹਣ ਸਿੰਘ ਜੀ ਵਲ ਇਸ਼ਾਰਾ ਕੀਤਾ। ਸੰਤਾਂ ਵੀ ਤਿੰਨ ਕੁ ਦਿਨ ਚੰਗਾ ਟੁਣਕਾ ਕੰਨ ਵਿਚ ਫੂਕ ਮਾਰ ਦਿਤੀ।

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕੁ।
ਲਾਗਤ ਹੀ ਭੁਇ ਗਿਰ ਪਇਆ ਪਰਾ ਕਰੇਜੇ ਛੇਕੁ।

ਤਨ ਮਨ ਵਿਚ, ਇਸਤਰੀ ਦੇ ਪੇਟ ਵਿਚ ਬਾਲ ਵਾਂਗ, ਇਕ ਨਵੀਨਤਾ ਸੰਚਰਨ ਲਗੀ। ਕੁਝ ਹੋਰ ਹੋਰ ਹੁੰਦਾ ਜਾਪੇ। ਸਤਿਗੁਰੂ ਦੇ ਇਸ਼ਕ ਦਾ ਬੀਜ ਸੁਆਹਰੀ ਧਰਤੀ ਵਿਚ ਗਡਿਆ ਜਾ ਚੁਕਾ ਸੀ।...

ਭਰੋ ਮਜਾਰੇ ਜਾ ਡੇਰੇ ਲਗੇ। ਵਹੁਟੀ ਨੇ ਮੰਰੇ ਕੂੜੇ ਦੀ ਸੇਵਾ ਵਾਧੂ ਮਿਲ ਗਈ। ਕੁਛ ਸਮਾ ਬੀਤਦਿਆਂ ਰੋਗ ਨਵਿਰਤ ਹੋਣੇ ਸ਼ੁਰੂ ਹੋ ਗਏ ਪਰ ਸਤਿਗੁਰੂ ਦੇ ਪਿਆਰ ਵਾਲਾ ਮਿੱਠਾ—ਕਸਕੀਲਾ ਰੋਗ ਵਧਦਾ ਗਿਆ। ਬੰਦਾ ਇਹ ਮੁਢ ਤੋਂ ਹੀ ਘਰ ਵਿਚ ਆਪਣਾ ਰੁਅਬ ਰਖਦਾ ਸੀ, ਰੋਗੀ ਸਰੀਰ ਹੋਣ ਕਰਕੇ ਹਕੂਮਤ ਦਾ ਜ਼ੋਰ ਹੋਰ ਚਮਕ ਉਠੀਆ। ਵਹੁਟੀ ਨੂੰ ਇਸ ਨੇ ਭਜਨ ਪੁਛ ਆਉਣ ਬਾਅਦ ਇੰਜ ਸੂਚਤ ਕੀਤਾ ਤੇਰੇ 'ਕਿਹਾ ਨਹੀਂ', ਕਿਸੇ ਹੋਰ ਦੇ ਪ੍ਰੇਰਿਆਂ ਵੀ ਨਹੀਂ, ਮੈਂ ਆਪਣੀ ਮਰਜੀ ਨਾਲ, 'ਤਜਰਬੇ ਲਈ ਨਾਮਧਾਰੀਆਂ ਤੋਂ ਭਜਨ ਪੁਛਿਆ ਹੈ। ਮਤ ਇਹ ਸਮਝੇਂ ਕਿ ਤੂੰ ਨਾਮਧਾਰਨ ਨੇ ਮੈਨੂੰ ਆਪਣੇ ਪ੍ਰਭਾਵ ਨਾਲ ਬਣਾ ਦਿਤਾ ਹੈ।

ਰਛਪਾਲ ਨੂੰ ਪਤਾ ਸੀ ਕਿ ਇਸ ਆਦਮੀ ਨਾਲ ਕਦੋਂ ਬੋਲਣਾ ਹੈ ਤੇ ਕਦੋਂ ਆਪ ਚੁਪ ਕਰਕੇ ਇਸਨੂੰ ਬੋਲਣ ਦੇਣਾ ਹੈ। ਇਕ ਦਿਨ ਗੁਰਚੈਨ ਸਿੰਘ ਫਿਰ ਆਪਣੀ ਹਉਮੈ—

ਵਖਾਣ ਲਗਾ : ਵੇਖ ਰਛਪਾਲ, ਮੈਂ ਨਾਮ ਭਾਵੇਂ ਨਾਮ-ਧਾਰੀਆਂ ਤੋਂ ਲੈ ਲਿਆ ਹੈ ਪਰ ਤੇਰੇ ਗੁਰੂ ਨੂੰ ਮੈਂ ਆਪਣਾ ਗੁਰੂ ਅਜੇ ਵੀ ਨਹੀਂ ਮੰਨਦਾ। ਮੇਰੇ ਪਾਸ ਅਗੇ ਦਸ ਗੁਰੂ ਹੈਨ, ਹੋਰ ਗੁਰੂਆਂ ਦੀ ਮੈਂਨੂੰ ਲੋੜ ਨਹੀਂ।

ਅਤੇ ਇਕ ਦਿਨ ਪਤਾ ਲਗਾ ਫਗਵਾੜੇ ਸ਼ਹਿਰ ਵਿਚ ਨਾਮਧਾਰੀ ਮੇਲਾ ਹੈ, ਸਤਿਗੁਰੂ ਪ੍ਰਤਾਪ ਸਿੰਘ ਦਰਸ਼ਨ ਦੇਣਗੇ। ਗੁਰਚੈਨ ਤੋਂ ਰਿਹਾ ਨ ਗਿਆ। ਘਰ ਵਾਲੀ ਨੂੰ ਬਿਨਾ ਅੰਦ-ਰਲੀ ਗੱਲ ਦੱਸਿਆਂ ਫਗਵਾੜੇ ਜਾ ਨਿਕਲਿਆ ਸਤਿਗੁਰੂ ਤਾਂ ਨਾ ਆਏ ਪਰ ਅਫਰੀਕਾ ਵਿਚੋਂ ਤਾਰ ਆ ਗਈ : ਫੌਰਨ ਨੈਰੋਬੀ ਚਲੇ ਆਓ।

ਰਛਪਾਲ ਕੌਰ ਤੇ ਆਪਣੀ ਆਕੜ ਦਖਲਾਣ ਦੇ ਕਈ ਬਹਾਨੇ ਮਿਲ ਜਾਂਦੇ ਸਨ ਤੇ ਇਸ ਨਾਲ ਗੁਰਚੈਨ ਸਿੰਘ ਆਪਣੇ ਆਪਨੂੰ ਬੈਲੇਂਸ ਕਰ ਲੈਂਦਾ ਸੀ। 20 ਜੂਨ 1956 ਨੂੰ ਸਰਦਾਰ ਜੀ ਨੇ ਆਪਣੀ ਨਾਮਧਾਰਾਣੀ ਨੂੰ ਅਲਟੀਮੇਟਮ ਦੇ ਦਿਤਾ : ਜੇ ਤੇਰਾ ਗੁਰੂ ਸਚਮੁਚ ਹੀ ਪਹਿਲੇ ਗੁਰੂਆਂ ਵਰਗਾ ਹੋਵੇਗਾ ਤਾਂ ਮੈਨੂੰ ਜਾਣ ਤੋਂ ਪਹਿਲਾਂ ਆਪ ਆਕੇ ਦਰਸ਼ਨ ਦੇਵੇਗਾ।

"ਵਾਹ ਸਰਦਾਰ ਜੀ, ਤੁਸੀਂ ਹਰ ਗੱਲ ਮੇਰੇ ਨਾਲ ਬੰਨ੍ਹ ਕੇ ਹੀ ਕਰਦੇ ਓ, ਜਿਵੇਂ ਤੁਹਾਨੂੰ ਮੈਂ ਕੁਝ ਮਜਬੂਰ ਕਰਦੀ ਰਹਿੰਨੀ ਹਾਂ। ਆਪ ਵੀ ਉਸ ਨੂੰ ਅਰਾਧੋ, ਉਹ ਅੰਤਰ-ਯਾਮੀ ਹੈ, ਜਾਣੀਜਾਣ ਹੈ—ਕੀ ਪਤੈ ਸੁਣ ਹੀ ਲਏ!

ਅਤੇ ਰੋਜ਼ ਅੰਮ੍ਰਿਤ ਵੇਲੇ, ਸਣਕੇਸ਼ ਸ਼ਨਾਨ ਕਰ, ਭਜਨ ਬਾਣੀ ਉਪਰੰਤ ਅਰਦਾਸ ਹੋਣੀ : ਸੱਚਾ ਗੁਰੂ ਏਂ ਤਾਂ ਆਪ ਆ ਕੇ ਦਰਸ਼ਨ ਦੇਹ, ਜਾਣ ਤੋਂ ਪਹਿਲਾਂ।

24 ਤਾਰੀਖ ਹੈ ਅਜ : ਕਲ ਰਾਤ ਦੀਆਂ ਛੋਟੀ ਸਾਲੀ ਤੇ ਸੱਸ ਵਿਦਾ ਕਰਨ ਆਈਆਂ ਹੋਈਆਂ ਹਨ। ਰਾਤੀਂ ਫਗਵਾੜਿਓਂ ਗੱਡੀ ਫੜ, ਦਿੱਲੀਓਂ ਕਲ, ਦੀ ਫਲਾਈਟ ਲੈਣੀ ਹੈ ਤੇ ਸਤਿਗੁਰੂ ਹਨ ਕਿ ਉਨ੍ਹਾਂ ਨੇ ਅਜੇ ਤਕ ਸੱਚੇ ਮਨ ਕੀਤੀ ਅਰਦਾਸ ਦਾ ਹੁੰਗਾਰਾ ਤਕ ਨਹੀਂ ਦਿਤਾ।

ਤਾਂ ਇਸ ਲੰਬੂਤਰੇ ਚੁਬਾਰੇ ਵਿਚੋਂ ਕ੍ਰੋਧ ਦਾ ਧੂੰਆਂ ਏਸੇ ਕਾਰਨ ਨਿਕਲ ਰਿਹਾ ਸੀ। ਆਓ ਜ਼ਰਾ ਇਸਪਿਛੋਕੜ ਨੂੰ ਜਾਣਿਆ ਨਵੀਂ ਸਥਿਤੀ ਦਾ ਨਜ਼ਾਰਾ ਵੇਖੀਏ।

"ਮੈਂ ਕਿਹਾ, ਰਛਪਾਲ ਕਿਥੇ ਹੈਂ ਤੂੰ ? ਮੈਂ ਪਾਗਲ ਹੁੰਦਾ ਜਾ ਰਿਹਾਂ। ਮੈਨੂੰ ਤੇਰੀ ਗੁਸਤਾਖ਼ੀ ਚਗੀ ਨਹੀਂ ਲਗਦੀ, ਤੂੰ ਅਜੇ ਤੀਕ ਮੇਰੇ ਬੂਟ ਪਾਲਿਸ਼ ਨਹੀਂ ਕੀਤੇ ?"

"ਸਰਦਾਰ ਸਾਹਿਬ, ਇਕ ਮਿੰਟ ਵਿਚ ਆਈ, ਤੁਹਾਡੀ ਤਿਆਰੀ ਵਿਚ ਹੀ ਰੁਝੀ ਹਾਂ।" ਵਿਹੜੇ ਵਿਚੋਂ ਆਵਾਜ਼ ਆਈ ਅਤੇ ਰਛਪਾਲ ਦੇ ਨਜ਼ਰ ਪੈਂਦਿਆਂ ਜੋਸ਼ ਨੂੰ ਫਿਰ ਉਬਾਲ ਆ ਗਿਆ। "ਤੂੰ ਵੀ ਝੂਠੀ, ਤੇਰਾ ਗੁਰੂ ਵੀ ਝੂਠਾ ਤੇ ਤੁਸੀਂ ਸਾਰੇ ਕੂਕੇ ਝੂਠੇ ਹੀ ਝੂਠੇ!"

"ਸਾਡੇ ਝੂਠੇ ਹੋਣ ਦੀ ਕੀ ਗੱਲ ਹੋਈ! ਪਰ ਜੇ ਅਸੀਂ ਝੂਠੇ ਵੀ ਹੋਈਏ, ਸਾਡਾ ਗੁਰੂ ਤਾਂ ਸੱਚਾ ਹੀ ਹੈ!"

"ਫਿਰ ਤੂੰ ਆਪਣੇ ਗੁਰੂ ਸੱਚਾ ਆਖਦੀ ਹੈਂ, ਤੈਨੂੰ ਸ਼ਰਮ ਨਹੀਂ ਆਉਂਦੀ, ਮੈਂ ਅਰਦਾਸਾਂ ਕਰ ਕਰ ਮਰ ਗਿਆ ਉਹ ਆਇਆ ਹੀ ਨਹੀਂ! ਲਿਆ ਮੇਰੀ ਨੀਲੀ, ਸਿਰ ਤੇ ਬੰਨ੍ਹਾਂ। ਤੁਸਾਂ ਲੋਕਾਂ ਮੈਨੂੰ ਵੀ ਝੂਠਿਆਂ ਬਣਾ ਦਿਤਾ ਹੈ।"

"ਹੌਂਸਲਾ ਰਖੋ ਸਰਦਾਰ ਜੀ, ਤੁਰਨ ਲਗਿਆਂ ਤਿਆਰੀ ਵਲ ਧਿਆਨ ਦਿਓ, ਤੁਹਾਡੀ ਸਚੇ ਮਨੋਂ ਕੀਤੀ ਅਰਜ਼ੋਈ ਤਿਰਥਾ ਨਹੀਂ ਜਾਂਦੀ।"

"ਹੌਂਸਲਾ ਰੱਖਾਂ ? ਬੇ-ਹਯਾ ਹੈਂ ਤੂੰ, ਮੈਨੂੰ ਪਛਤਾਵੇ ਦੇ ਕੁੰਡ ਵਿਚ ਹਾੜ੍ਹੇ ਮਿਲ ਰਹੇ ਹਨ ਤੇ ਇਹ ਹੌਸਲੇ ਦੇ ਉਪਦੇਸ਼ ਦੇ ਰਹੀ ਹੈ। ਬੱਸ, ਮੇਰੇ ਨਾਲ ਗੱਲ ਨ ਕਰੋ। ਤੇਰੀ ਮਾਂ, ਭੈਣ, ਸਭ ਤੁਸੀਂ ਏਥੋਂ ਚਲੇ ਜਾਓ, ਮੈਨੂੰ ਅਜਿਹੇ ਝੂਠਿਆਂ ਦੀ ਲੋੜ ਨਹੀਂ—ਦਫ਼ਾ ਹੋ ਜਾਓ।"

ਅਤੇ ਪਤਾ ਨਹੀਂ ਇਸ ਕੜਕਦੀ ਬਿਜਲੀ ਤੋਂ ਅਜ ਸੁਣਨ ਨੂੰ ਹੋਰ ਕੀ ਕੀ ਮਿਲਦਾ ਕਿ ਅਚਾਨਕ ਚੁਪ ਵਰਤ ਗਈ। ਕੀ ਗੁੱਸਾ ਸ਼ਾਂਤ ਹੋ ਗਿਆ ਸੀ ? ਹਾਂ ਕੁਛ ਐਸੀ ਹੀ ਗੱਲ ਸੀ।

ਨੀਵੀਂ ਨਜ਼ਰ ਕਰੋਧੀ ਨੂੰ ਪਹਿਲਾਂ ਜਰਾਬਾਂ ਪਹਿਨੀਂ ਕਾਪੜੇ ਦਾ ਜੋੜਾ ਨਜ਼ਰ ਪਿਆ, ਜ਼ਰਾ ਉਪਰ ਤਕਿਆਂ ਸਫੇਦ ਖੱਦਰ ਦਾ ਪਜਾਮਾ ਦਿੱਸਿਆ। ਹਿੰਮਤ ਕਰਕੇ ਧੌਣ ਉਚੀ ਕੀਤੀ ਤਾਂ ਉਹੀ ਸੀ, ਜਿਹਦੀ ਉਡੀਕ ਹੋ ਰਹੀ ਸੀ। ਮਸਤਕ ਚਰਨਾਂ ਤੇ। ਬਾਹਾਂ ਦੀ ਗਲਵਕੜੀ ਪਜਾਮੇ ਢਕੀਆਂ ਪਿੰਡਲੀਆਂ ਨੂੰ। ਰੋਣ। ਡ੍ਰੁੱਬਾਂ। "ਮੈਂ ਤੇਰਾ ਹਾਂ। ਮੇਰੀ ਅਵੱਗਿਆ ਖਿਮਾ ਕਰ। ਮੈਂ ਤੇਰਾ ਹਾਂ।"

ਦੂਰ ਛੱਪੜ ਕੋਲ ਗੱਡੀ ਰੁਕਵਾ, ਸਤਿਗੁਰੂ ਬਿਨਾ ਕਿਸੇ ਨੂੰ ਦਸਿਆਂ, ਛਪਾ ਛਪ ਚੁਬਾਰੇ ਤੇ ਪਹੁੰਚ ਗਏ ਸਨ। ਥੱਲੇ ਡਿਉਢੀ ਵਿਚ ਦਾਦਾ ਦਾਦੀ ਸੁਤੇ ਹੀ ਰਹਿ ਗਏ। ਇਕ ਸੇਵਕ, ਕਿਸੇ ਤਰਾਂ ਟੋਲਦਾ ਚੁਬਾਰੇ ਤਕ ਆ ਹੀ ਗਿਆ।

ਸਤਿਗੁਰਾਂ ਗੁਰਚੈਨ ਸਿੰਘ ਨੂੰ ਮੋਢਿਓਂ ਫੜ ਕੇ ਉਠਾਇਆ। ਉਹਨਾਂ ਦੀਆਂ ਜਰਾਬਾਂ ਹੰਝੂਆਂ ਨਾਲ ਗੜੁੱਚ ਸਨ। ਕ੍ਰਿਪਾ ਨਿਧਾਨ ਬੋਲੇ : ਸਿੱਖਾ, ਨਾਰਾਜ਼ ਹੋ ਗਿਐਂ ? ਏਨਾ ਗੁੱਸਾ ?

ਅਣਵਿਛੇ, ਕੋਲ ਪਏ ਮੰਜੇ ਤੇ ਬੈਠ ਗਏ। ਗੁਰਚੈਨ ਸਿੰਘ ਪਹਿਲਾਂ ਪਾਗਲ ਸੀ, ਹੁਣ ਕਮਲਾ ਹੋ ਗਿਆ ਹੈ। ਸਤਿਗੁਰਾਂ ਦੇ ਚਰਨ ਚੁਮ ਕੇ ਆਪਣੇ ਸਿਰ ਤੇ ਧਰ ਲਏ। ਉਹਨਾਂ ਨੂੰ ਪਲੋਸੀ ਜਾਂਦਾ ਇਕਦਮ ਚੁਪ ਹੋ ਗਿਆ ਹੈ। ਸਤਿਗੁਰੂ ਗਰਦਨ ਅਤੇ ਕੰਡ ਉਤੇ ਹਥ ਫੇਰਦੇ ਕਹਿ ਰਹੇ ਹਨ : ਹੁਣ ਖੁਸ਼ ਹੈਂ ਨ ? ਚੇਤੇ ਰੱਖ ਅਗੇ ਤੋਂ ਨੀਲੀ ਨਹੀਂ ਬੰਨ੍ਹਣੀ।

ਬੀਬੀਆਂ ਨੂੰ ਨਮਸਕਾਰ ਕਰਨ ਲਈ ਗੁਰਚੈਨ ਸਿੰਘ ਚਰਨ ਵੇਹਲੇ ਨਹੀਂ ਕਰ ਰਿਹਾ। ●

# ਪ੍ਰੋ. ਮੋਹਨ ਸਿੰਘ :

## ਆਲੋਚਨਾ

## ਸ਼ਿਅਰ ਤੇ ਸ਼ਰਾਬ ਬਾਰੇ

—ਡਾ. ਪ੍ਰੀਤਮ ਸੈਨੀ

ਪੰਜਾਬੀ ਦੇ ਬਹੁਤ ਸਾਰੇ ਕਵੀ ਆਲੋਚਕਾਂ ਤੋਂ ਬਹੁਤ ਘਬਰਾਂਦੇ ਹਨ ਤੇ ਲਗੇ ਵਾਹ ਉਨ੍ਹਾਂ ਦੀ ਨਿਖੇਧੀ ਵੀ ਕਰਦੇ ਰਹਿੰਦੇ ਹਨ । ਮੇਰੀ ਪੁਸਤਕ 'ਮੋਹਨ ਸਿੰਘ ਅੰਮ੍ਰਿਤਾ ਪ੍ਰੀਤਮ—ਇਕ ਆਲੋਚਨਾਤਮਕ ਅਧਿਐਨ' ਛਪੀ ਤਾਂ ਅੰਮ੍ਰਿਤਾ ਪ੍ਰੀਤਮ ਐਨੀ ਨਾਰਾਜ਼ ਹੋਈ ਕਿ ਅੱਜ ਤੱਕ ਸਾਡਾ ਆਪੋ ਵਿਚ ਅਣਬੋਲਾ ਹੈ ਉਸ ਤੋਂ ਉਲਟ ਪ੍ਰੋ. ਮੋਹਨ ਸਿੰਘ—ਚਿੰਤਨ ਤੇ ਕਲਾ' ਅਤੇ 'ਨਾਨਕਾਇਣ—ਇਕ ਅਧਿਐਨ' ਪੁਸਤਕਾਂ ਵੀ ਛਪੀਆਂ ਹਨ । ਪਿਛਲੇ ਸਾਲ ਦੀਆਂ ਸਰਦੀਆਂ ਵਿਚ ਜਦ ਮੇਰੀ ਮੁਲਾਕਾਤ ਉਸ ਦੇ ਘਰ ਹੋਈ ਤਾਂ ਉਹ ਮੈਨੂੰ ਬੜੀ ਗਰਮਜੋਸ਼ੀ ਨਾਲ ਮਿਲਿਆ ਹਾਲਾਂ ਕਿ ਮੈਨੂੰ ਡਰ ਸੀ ਕਿ ਉਹ ਵੀ ਮੇਰੇ ਨਾਲ ਨਾਰਾਜ਼ ਹੋਵੇਗਾ ਕਿਉਂਜੋ ਮੈਂ ਆਪਣੀਆਂ ਪੁਸਤਕਾਂ ਵਿਚ ਉਸ ਦੀ ਕਾਵਿ ਕਲਾ ਦੇ ਵੀ ਕੁਝ ਦੋਸ਼ ਕਢੇ ਹਨ । ਜਦ ਮੈਂ ਉਸ ਨਾਲ ਆਪਣੀਆਂ ਪੁਸਤਕਾਂ ਦੀ ਗੱਲ ਕੀਤੀ ਤਾਂ ਉਸ ਨੇ ਕਿਹਾ ਕਿ ਮੈਂ ਇਹ ਤਿੰਨੇ ਪੁਸਤਕਾਂ ਪੜ੍ਹੀਆਂ ਹਨ । ਤੁਸੀਂ ਮੇਰੀ ਕਾਵਿ ਕਲਾ ਬਾਰੇ ਸਭ ਤੋਂ ਵਧ ਲਿਖਿਆ ਹੈ ਤੇ ਨਾਲ ਹੀ ਤੁਸੀਂ ਮਾਰਕਸਵਾਦੀ ਦ੍ਰਿਸ਼ਟੀਕੋਣ ਦੇ ਧਾਰਨੀ ਹੋ ਇਸ ਲਈ ਮੈਂ ਤੁਹਾਡੀ ਕਾਫ਼ੀ ਕਦਰ ਕਰਦਾ ਹਾਂ । ਤੁਸੀਂ ਕੁਝ ਗੱਲਾਂ ਮੇਰੇ ਖਿਲਾਫ਼ ਵੀ ਲਿਖੀਆਂ ਹਨ ਪਰਤੂੰ ਮੇਰਾ ਇਹ ਵਿਸਵਾਸ ਹੈ ਕਿ ਹਰ ਆਲੋਚਕ ਨੂੰ ਆਪਣੀ ਗੱਲ ਕਹਿਣ ਦਾ ਹੱਕ ਹੈ । ਤੁਸੀਂ ਮੇਰੀ ਕਾਵਿ ਕਲਾ ਵਿਚ ਜਿਹੜੀਆਂ ਤਰੁਟੀਆਂ ਲਭੀਆਂ ਹਨ ਮੈਂ ਉਨ੍ਹਾਂ ਨੂੰ ਸੋਧਣ ਦਾ ਜਤਨ ਕਰਾਂਗਾ ਪਰਤੂੰ ਕੁਝ ਗੱਲਾਂ ਨਾਲ ਮੈਂ ਸਹਿਮਤ ਨਹੀਂ ਹਾਂ ਤੇ ਮੈਂ ਖੁਦ ਨੂੰ Justify ਕਰਾਂਗਾ । 'ਨਾਨਕਾਇਣ' ਵਿਚਲੀ ਤੁਕਬੰਦੀ ਬਾਰੇ ਤੁਹਾਡੇ ਇਤਰਾਜ਼ ਠੀਕ ਨਹੀਂ ਹਨ । ਕਾਫ਼ੀਏ ਹਮਸ਼ਕਲ ਨਹੀਂ ਸਗੋਂ ਹਮਅਵਾਜ਼ ਹੋਣੇ ਚਾਹੀਦੇ ਹਨ ਇਸ ਲਈ ਮੈਂ ਕਈ ਹਮਆਵਾਜ਼ ਕਾਫ਼ੀਏ ਮੇਲੇ ਹਨ ਜਿਨ੍ਹਾਂ ਨੂੰ ਤੁਸੀਂ ਗਲਤ ਆਖਿਆ ਹੈ ਹਾਲ ਕਿ ਉਰਦੂ ਵਿਚ ਜੋਸ਼ ਮਲੀਹਾਬਾਦੀ ਤੇ ਅਹਿਮਦ ਨਦੀਮ ਕਾਸਿਮੀ ਨੇ ਅਜੇਹੇ ਕਈ ਹਮਆਹੰਗ ਕਾਫ਼ੀਏ ਮੇਲੇ ਹਨ । ਬਾਕੀ ਮੇਰੀ ਸ਼ਰਾਬਖ਼ੋਰੀ ਜਾਂ ਸ਼ਰਾਬ ਨਾਲ ਸੰਬੰਧਿਤ ਬਿੰਬਾਵਲੀ ਤੇ ਇਤਰਾਜ਼ ਵੀ ਗ਼ਲਤ ਹੈ । ਮੇਰੀ ਕਵਿਤਾ ਵਿਚ ਇਹ ਅੰਸ਼ ਉਰਦੂ ਫ਼ਾਰਸੀ ਕਵਿਤਾ ਵਿਚੋਂ ਆਇਆ ਹੈ । ਮੈਂ ਇਸ ਨੂੰ ਇਕ ਗੁਣ ਸਮਝਦਾ ਹਾਂ ਔਗੁਣ ਨਹੀਂ । ਮੈਂ ਸ਼ਰਾਬ ਨੂੰ ਨਫ਼ਰਤ ਨਹੀਂ ਕਰਦਾ ਪਰ ਖੱਕਾ ਸ਼ਰਾਬੀ ਵੀ ਨਹੀਂ ਹਾਂ । ਮੇਰੀ ਮ੍ਰਿਤੂ ਕੁਦਰਤੀ ਤੌਰ ਤੇ ਹੋਵੇਗੀ ਮੈ ਨਰੇਸ਼ ਕੁਮਾਰ ਸ਼ਾਦ ਤੇ (ਸ਼ਿਵ ਕੁਮਾਰ) ਬਟਾਲਵੀ ਵਾਂਗ ਸ਼ਰਾਬਖ਼ੋਰੀ ਕਾਰਣ ਨਹੀਂ ਮਰਾਂਗਾ । (ਕਵੀ ਦੀ ਇਹ ਭਵਿਖਬਾਣੀ ਠੀਕ ਸਿੱਧ ਹੋਈ ਹੈ ।)

ਪੱਛਮੀ ਜਰਮਨੀ ਦੀ ਮਹਿਮਾਨ ਕਹਾਣੀ

# ਚਿੱਤਰਕਾਰ

—ਮੂਲ ਲੇਖਕ :- ਸਟੇਫ਼ਾਨ ਲਾਕਨਰ

ਇਕ ਦਿਨ ਜਦੋਂ ਕੁਮਾਰੀ ਸਿਲਵੀਆ ਆਪਣੀ ਗਵਰਨੈਸ ਨਾਲ ਚਰਚ ਜਾ ਰਹੀ ਸੀ ਤਾਂ ਅਚਾਨਕ ਉਸਦੀ ਨਜ਼ਰ ਕਾਲੀਆਂ ਚਮਕੀਲੀਆਂ ਅੱਖਾਂ ਵਾਲੇ ਇਕ ਨੌਜੁਆਨ ਤੇ ਪਈ ਜਿਹੜਾ ਕਿ[illegible] ਨਜ਼ਰਾਂ ਨਾਲ ਉਸ ਵਲ ਵੇਖ ਰਿਹਾ ਸੀ। ਸਿਲਵੀਆ ਨੂੰ ਨੌਜੁਆਨ ਦੀ ਇਹ ਹਰਕਤ ਪਸੰਦ ਨਹੀਂ ਆਈ ਤੇ ਉਹ ਨਰਾਜ਼ ਹੋ ਗਈ। ਉਸਦੀਆਂ ਅੱਖਾਂ ਵਿਚ ਨੌਜੁਆਨ ਪ੍ਰਤੀ ਸੰਦੇਹ ਦੇ ਡੋਰੇ ਉਭਰ ਆਏ।

ਅਸਲ ਵਿਚ ਸਿਲਵੀਆ ਦਾ ਇਹ ਸੰਦੇਹ ਫਜ਼ੂਲ ਹੀ ਸੀ। ਸ਼ੇਲੈਂਡ ਬਲਥਾਜਾਰ ਨਾਮਕ ਇਹ ਨੌਜੁਆਨ ਜੀਵਨ ਕਲਪਨਾਵਾਂ ਵਾਲਾ ਸ਼ਿਲਪੀ ਸੀ। ਉਹ ਸ਼ਾਸਤਰੀ ਕਲਾ ਦੇ ਮਾਹਬਲ ਅਤੇ ਪਲਾਸਟਰ ਨੂੰ ਗਤੀਹੀਨ ਮੰਨਦਾ ਸੀ। ਸ਼ੇਲੈਂਡ ਵਲੋਂ ਕੁਦਰਤੀ ਰੰਗਾਂ ਵਿਚ ਬਣਾਈਆਂ ਗਈਆਂ ਕੁਝ ਮੋਮ ਦੀਆਂ ਮੂਰਤੀਆਂ ਨੂੰ ਵੇਖ ਕੇ ਉਥੋਂ ਦੇ ਲੋਕ ਉਨ੍ਹਾਂ ਨੂੰ ਜਿਊਂ-ਦੀਆਂ ਸਮਝ ਬੈਠੇ ਸਨ। ਸਿੱਟੇ ਵਜੋਂ ਉਸਦੀ ਕਲਾ ਦੇ ਬਹੁਤ ਸਾਰੇ ਆਲੋਚਕ ਪੈਦਾ ਹੋ ਗਏ। ਸ਼ੇਲੈਂਡ ਨੂੰ ਇਸ ਨਾਲ ਡੂੰਘਾ ਸਦਮਾ ਪੁੱਜਿਆ। ਉਹ ਸ਼ਰੀਨ ਤੋਂ ਬਰਲਨ ਜਾਣ ਵਾਲੀ ਮੇਲ ਵਿਚ ਬੈਠ ਗਿਆ। ਜਦੋਂ ਮੇਲ ਵਿਟ-ਜਾਲਾਰ ਰੁਕੀ ਤਾਂ ਸ਼ੇਲੈਂਡ ਬਾਹਰ ਨਿਕਲਿਆ, ਉਦੋਂ ਹੀ ਉਸਦੀ ਨਿਗਾਹ ਸੁੰਦਰਤਾ ਦੀ ਮੂਰਤੀ ਸਿਲਵੀਆ ਉਪਰ ਪਈ ਤੇ ਉਹ ਉਸ ਉਪਰ ਮੋਹਿਤ ਹੋ ਗਿਆ। ਉਸਨੇ ਸਿਲਵੀਆ ਦਾ ਘਰ ਲਭ ਲਿਆ ਤੇ ਉਸਦੇ ਘਰ ਦੇ ਪਿਛ-ਵਾੜੇ ਇਕ ਕਿਰਾਏ ਦਾ ਮਕਾਨ ਲੈ ਕੇ ਰਹਿਣ ਲੱਗ ਗਿਆ। ਉਸਨੇ ਕਈ ਵਾਰ ਸਿਲਵੀਆ ਨੂੰ 'ਫਾਰਗੇਟ ਮੀ ਨਾਟ' ਗੀਤ ਗਾਉਂਦੇ ਸੁਣਿਆ ਸੀ। ਉਦੋਂ ਉਸਨੂੰ ਪਤਾ ਲਗਾ ਕਿ ਸਿਲਵੀਆ ਦੀ ਆਵਾਜ਼ ਵੀ ਉਸੇ ਵਾਂਗ ਹੀ ਪਿਆਰੀ ਹੈ। ਉਸਨੇ ਸਿਲਵੀਆ ਦਾ ਸੁਭਾਵਕ ਚਿਤਰ ਬਨਾਉਣ ਦਾ ਫੈਸਲਾ ਕਰ ਲਿਆ—ਇਸ ਤਰ੍ਹਾਂ ਦਾ ਚਿੱਤਰ ਕਿ ਜਿਸਨੂੰ ਵੇਖਕੇ ਲੋਕ ਉਂਗਲੀ ਮੂੰਹ ਵਿਚ ਪਾ ਲੈਣ ਤੇ ਇਹੋ ਸਮਝਣ ਕਿ ਤਾਜ਼ਾ ਆਵਾਜ਼ ਉਸ ਦੀ ਮੂਰਤੀ ਚੋਂ ਹੀ ਆ ਰਹੀ ਹੈ।

ਸ਼ੇਲੈਂਡ ਨੇ ਇਕ ਮੂਰਤੀ ਬਨਾਉਣ ਦਾ ਕਾਰਜ ਅਰੰਭ ਕਰ ਦਿੱਤਾ ਜੋ ਨਾਜ਼ੁਕ ਗੁਲਾਬ ਜਿਹੀ ਲਗਦੀ ਸੀ। ਜੇਕਰ ਕੋਈ ਚੀਜ਼ ਅਸੁਭਾਵਕ ਲਗਦੀ ਸੀ ਤਾਂ ਉਹ ਸੀ ਉਸਨੂੰ ਪਾਏ ਗਏ ਕਪੜੇ।

ਕੁਝ ਦਿਨਾਂ ਪਿਛੋਂ ਸ਼ੇਲੈਂਡ ਨੂੰ ਪਤਾ ਲੱਗਾ ਕਿ ਸਿਲਵੀਆ ਦਾ ਵਿਆਹ ਅਰਨੈਸਟਰ ਫਾਨ ਨਾਲ ਹੋਣ ਵਾਲਾ ਹੈ।

ਐਤਵਾਰ ਦੇ ਦਿਨ ਸਿਲਵੀਆ ਚਰਚ ਤੋਂ ਪਰਤ ਰਹੀ ਸੀ ਕਿ ਰਾਹ ਵਿਚ ਸ਼ੇਲੈਂਡ ਨੇ ਉਸਦਾ ਸਵਾਗਤ ਕਰਨਾ ਚਾਹਿਆ। ਸ਼ੇਲੈਂਡ ਬੋਲਿਆ—ਮੈਂ ਇਕ ਕਲਾਕਾਰ ਹਾਂ। ਮੈਂ ਤੈਨੂੰ ਪਸੰਦ ਕਰਦਾ ਹਾਂ। ਮੇਰੀ ਇਹ ਦਿਲੀ ਇੱਛਾ ਹੈ ਕਿ ਤੂੰ ਮੇਰੀ ਕਲਾ ਦੇ ਕੁਝ ਨਮੂਨੇ ਵੇਖੇਂ।

ਸਿਲਵੀਆ ਨੇ ਸ਼ੇਲੈਂਡ ਦੀ ਗੱਲ ਦਾ ਕੋਈ ਜੁਆਬ ਨਹੀਂ ਦਿਤਾ—ਇਥੋਂ ਤਕ ਕਿ ਅੱਖ ਚੁਕ ਕੇ ਉਸ ਵਲ ਵੇਖਿਆ ਵੀ ਨਹੀਂ। ਉਹ ਸਿਧੀ ਆਪਣੇ ਘਰ ਵਲ ਜਾ ਰਹੀ ਸੀ, ਸ਼ੇਲੈਂਡ ਗਿੜਗਿੜਾ ਰਿਹਾ ਸੀ—ਮੈਂ ਤੇਰੇ ਘਰ ਦੇ ਪਿੱਛੇ ਰਹਿੰਦਾ ਹਾਂ। ਮੈਨੂੰ ਸਿਰਫ ਦਸ ਮਿਨਟ ਦੇ ਕੇ ਮੇਰਾ ਕੰਮ ਵੇਖ ਲੈ। ਜੇਕਰ ਤੂੰ ......, ਤਦੋਂ ਅਰਨੈਸਟਰ ਫਾਨ ਵੀ ਉੱਥੇ ਆ ਗਿਆ ਤੇ ਚੀਖਿਆ—ਤੂੰ ਮੇਰੀ ਮੰਗੇਤਰ ਨੂੰ ਸੜਕ ਤੇ ਚਲਦੇ ਪ੍ਰੇਸ਼ਾਨ ਕਿਉਂ ਕਰ ਰਿਹਾ ਹੈਂ ?

—ਅਰਨੈਸਟਰ, ਪ੍ਰੇਸ਼ਾਨ ਨਾ ਹੋ, ਮੈਂ ਇਕ ਕਲਾਕਾਰ ਹਾਂ ਤੇ ਇਹ ਕਲਾ ਦੀ ਪਾਰਖੂ ਹੈ।

ਅਰਨੈਸਟਰ, ਬਲਥਾਜਾਰ ਨੂੰ ਧਕਦਾ ਹੋਇਆ ਬੋਲਿਆ—ਇਥੋਂ ਚਲੇ ਜਾਓ !

ਹੁਣ ਸ਼ੇਲੈਂਡ ਬਲਥਾਜਾਰ ਨੂੰ ਵੀ ਗੁੱਸਾ ਆ ਗਿਆ। ਉਸਨੇ ਚੀਖਦੇ ਹੋਏ ਕਿਹਾ—ਤੁਹਾਡੀ ਮੰਗੇਤਰ, ਤੁਹਾਡੇ ਨਾਲ ਕਦੇ ਵੀ ਸੁਖੀ ਨਹੀਂ ਰਹਿ ਸਕਦੀ। ਉਹ ਹਮੇਸ਼ਾ ਅੱਧੀ ਰਾਤ ਨੂੰ ਚੀਖਦੀ ਹੈ।

ਅਖੀਰ ਦੋਵਾਂ ਵਿਚਕਾਰ ਤਲਵਾਰ ਨਾਲ ਮੁਕਾਬਲਾ ਹੋਇਆ। ਸ਼ੇਲੈਂਡ ਚੰਗਾ ਤਲਵਾਰਬਾਜ਼ ਹੁੰਦੇ ਹੋਏ ਵੀ ਹਾਰ ਗਿਆ। ਉਸਦਾ ਚਿਹਰਾ ਕੁਰੂਪ ਹੋ ਗਿਆ ਸੀ। ਹੁਣ ਉਸ ਵਿਚ ਇੰਨੀ ਹਿੰਮਤ ਨਹੀਂ ਸੀ ਕਿ ਉਹ ਸਿਲਵੀਆ ਦੇ ਸਾਹਮਣੇ ਜਾ ਸਕੇ। ਜ਼ਖਮ ਭਰਨ ਦੇ ਨਾਲ ਹੀ ਉਸਨੇ ਆਪਣਾ ਸਮਾਨ ਬੰਨ੍ਹਿਆਂ ਤੇ ਮੋਮ ਦੀ ਬਣੀ ਸਿਲਵੀਆ ਦੀ ਮੂਰਤੀ ਦਾ ਚੁੰਮਣ ਲੈ ਕੇ ਬਾਹਰ ਨਿਕਲ ਆਇਆ। ਉਸਨੇ

ਮਕਾਨ ਮਾਲਕਨ ਨੂੰ ਕਿਹਾ ਕਿ ਉਹ ਜਾ ਰਿਹਾ ਹੈ ਤੇ ਕਾਫੀ ਸਮਾਂ ਬਾਅਦ ਆਏਗਾ। ਉਸਨੇ ਮਕਾਨ ਮਾਲਕਨ ਨੂੰ ਅਗਾਊਂ ਕਿਰਾਇਆ ਵੀ ਅਦਾ ਕਰ ਦਿੱਤਾ।

ਅਮਰੀਕਾ ਵਿਚ ਉਸਦੀ ਬਦਸੂਰਤੀ ਦੇ ਕਾਰਨ ਉਸਦੇ ਚਿੱਤਰ 'ਟੇਲਸ ਆਫ ਮਿਸਟਰੀ' ਦੀ ਅੱਜ ਤਕ ਸ਼ਲਾਘਾ ਕੀਤੀ ਜਾਂਦੀ ਹੈ। ਵੀਹ ਸਾਲ ਬਾਅਦ ਜਦੋਂ ਉਹ ਫਿਰ ਯੂਰਪ ਪੁੱਜਿਆ ਤਾਂ ਉਸਦੀ ਗਿਣਤੀ ਬਹੁਤ ਅਮੀਰ ਲੋਕਾਂ ਵਿਚ ਹੋਣ ਲਗੀ ਸੀ।

ਵਿਟਜਾਲਾਰ ਪੁੱਜ ਕੇ ਉਸਨੇ ਉਸ ਮਕਾਨ ਮਾਲਕਨ ਦੇ ਘਰ ਦੀ ਘੰਟੀ ਵਜਾਈ। ਸ਼ੇਲੈਂਡ ਨੇ ਸਭ ਤੋਂ ਪਹਿਲਾਂ ਮਕਾਨ ਮਾਲਕਨ ਪਾਸੋਂ ਸਿਲਵੀਆ ਤੇ ਉਸਦੇ ਪਰਿਵਾਰ ਬਾਰੇ ਪੁੱਛਿਆ।

ਸ਼ੇਲੈਂਡ ਨੂੰ ਇਹ ਜਾਣ ਕੇ ਬਹੁਤ ਦੁਖ ਹੋਇਆ ਕਿ ਸ਼ਾਦੀ ਕਰਾਉਣ ਪਿਛੋਂ ਸਿਲਵੀਆ ਬਰਬਾਦ ਹੋ ਗਈ। ਉਸਦੇ ਪਤੀ ਨੇ ਉਸਨੂੰ ਹਮੇਸ਼ਾ ਘਰ ਵਿਚ ਕੈਦ ਕੀਤੀ ਰਖਿਆ। ਇਕ ਦਿਨ ਜਦੋਂ ਅਰਨੈਸਟਰ ਘਰ ਪੁੱਜਿਆ ਤਾਂ ਉਸਨੂੰ ਪਤਾ ਲੱਗਾ ਕਿ ਸਿਲਵੀਆ ਘਰੋਂ ਗਾਇਬ ਹੋ ਗਈ ਸੀ। ਕੁਝ ਲੋਕਾਂ ਦਾ ਖਿਆਲ ਹੈ ਕਿ ਤਲਾਬ ਵਿਚੋਂ ਨਿਕਲੀ ਲਾਸ਼ ਉਸੇ ਦੀ ਸੀ। ਪਰ ਸ਼ੇਲੈਂਡ ਨੂੰ ਇਸ ਗੱਲ ਦਾ ਯਕੀਨ ਨਹੀਂ ਸੀ ਆਇਆ। ਸਿਲਵੀਆ ਦੀ ਗਵਰਨੈਸ ਨੇ ਸ਼ੇਲੈਂਡ ਨੂੰ ਦਸਿਆ ਕਿ ਕਰੂਪ ਚਿਹਰੇ ਦੇ ਬਾਵਜੂਦ ਵੀ ਸਿਲਵੀਆ ਉਸਨੂੰ ਬੇਹਦ ਪਿਆਰ ਕਰਦੀ ਸੀ। ਉਸਨੇ ਵੀ ਸਿਲਵੀਆ ਦੀ ਮੌਤ ਹੋ ਜਾਣ ਦੀ ਪੁਸ਼ਟੀ ਕੀਤੀ।

ਇਕ ਦਿਨ ਅਰਨੈਸਟਰ ਨੇ ਅਚਾਨਕ ਸ਼ੇਲੈਂਡ ਨੂੰ ਫੜ ਲਿਆ ਤੇ ਦੋਸ਼ ਲਾਇਆ ਕਿ ਉਸਨੇ ਉਸਦੀ ਬੀਵੀ ਨੂੰ ਛੁਪਾ ਲਿਆ ਹੈ। ਉਹ ਬੋਲਿਆ ਮੈਨੂੰ ਪਤਾ ਹੈ ਕਿ ਮੇਰੀ ਬੀਵੀ ਕਿਥੇ ਹੈ। ਉਹ ਤੇਰੇ ਘਰ ਵਿਚ ਬੰਦ ਹੈ। ਸਲੇਟਰ ਨੇ ਅੱਜ ਸਵੇਰੇ ਹੀ ਛੱਤ ਦੀ ਮੁਰੰਮਤ ਕਰਦੇ ਹੋਏ ਉਸਨੂੰ ਤੇਰੇ ਕਮਰੇ ਵਿਚ ਵੇਖਿਆ ਹੈ।

ਅਰਨੈਸਟਰ ਸ਼ੇਲੈਂਡ ਨੂੰ ਫੜ ਕੇ ਉਸਦੇ ਕਮਰੇ ਵਿਚ ਲੈ ਗਿਆ। ਕਮਰਾ ਮਕੜੀ ਦੇ ਜਾਲਿਆਂ ਨਾਲ ਭਰਿਆ ਹੋਇਆ ਸੀ। ਅਰਨੈਸਟਰ ਨੇ ਸ਼ੇਲੈਂਡ ਨੂੰ ਕ੍ਰੋਧ ਨਾਲ ਕਿਹਾ —ਹਰਾਮਜ਼ਾਦੇ ਤੂੰ ਮੇਰੀ ਬੀਵੀ ਨੂੰ ਇੰਨੀ ਗੰਦੀ ਜਗ੍ਹਾ 'ਚ ਬਿਠਾ ਰਖਿਆ ਹੈ। ਇਹ ਕਹਿੰਦਾ ਹੋਇਆ ਉਹ ਅੱਗੇ ਵਧਿਆ, ਜਦੋਂ ਉਸਨੇ ਹੱਥ ਲਾਇਆ ਤਾਂ ਉਸਨੂੰ ਅਹਿਸਾਸ ਹੋਇਆ ਕਿ ਉਹ ਤਾਂ ਸਿਲਵੀਆ ਦੀ ਮੋਮ ਦੀ ਮੂਰਤੀ ਸੀ। ਓਹ ਮੂਰਤੀ, ਜੋ ਸ਼ੇਲੈਂਡ ਨੇ ਵੀਹ ਸਾਲ ਪਹਿਲਾਂ ਬਣਾਈ ਸੀ ਤੇ ਉਸ ਦੀਆਂ ਗੱਲ੍ਹਾਂ ਤੇ ਅਜੇ ਵੀ ਲਾਲੀ ਦੀ ਭਾ ਮਾਰ ਰਹੀ ਸੀ।

ਅਨੁ: ਤਿਲਕ ਰਾਜਪੂਤ
(ਸਬ ਐਡੀਟਰ ਰੋਜ਼ਾਨਾ ਅਜੀਤ ਜਲੰਧਰ)

ਬੰਗਾਲ ਦਾ ਵਿਦਰੋਹੀ ਕਵੀ :—

# ਕਾਜ਼ੀ ਨਜ਼ਰੁਲ ਇਸਲਾਮ

—ਫ਼ਕੀਰ ਚੰਦ ਤੁਲੀ

ਨ-ਮਿਲਵਰਤਨ ਲਹਿਰ ਤੇ ਜੰਗ ਦੇ ਪਿਛੋਂ ਜੋ ਬੇਚੈਨੀ ਤੇ ਨਿਰਾਸਤਾ ਫੈਲੀ, ਉਸ ਵਿਚੋਂ ਕਾਜ਼ੀ ਨਜ਼ਰੁਲ ਇਸਲਾਮ (ਜਨਮ 1899) ਦੀ ਕਵਿਤਾ ਨੇ ਜਨਮ ਲਿਆ ਜਦੋ ਉਹ ਬੰਗਾਲੀ ਰਜਮੈਂਟ (1916) ਵਿਚ ਭਰਤੀ ਹੋ ਗਿਆ। ਆਰਜ਼ੀ ਸੁਲ੍ਹਾ ਹੋ ਜਾਣ ਤੋਂ ਕੁਝ ਮਹੀਨੇ ਪਹਿਲਾਂ ਹੀ ਉਹਦੀ ਰਜਮੈਂਟ ਮੈਸੂਪਟਾਮੀਆਂ ਗਈ ਸੀ। ਇਸ ਪਲਟਨ ਨੂੰ ਲੜਾਈ ਦੇ ਮੈਦਾਨ ਵਿਚ ਤਾਂ ਜਾਣ ਦਾ ਮੌਕਾ ਨ ਮਿਲਿਆ ਪਰ ਨਜ਼ਰੁਲ ਦੇ ਲੜਾਕੂ ਜੋਸ਼ ਦਾ ਚਾਅ ਜ਼ਰੂਰ ਪੂਰਾ ਹੋ ਗਿਆ ਤੇ ਇਹ ਮਗਰੋਂ ਉਸਦੀ ਜੋਸ਼ੀਲੀ ਕਵਿਤਾ ਵਿਚ ਪਰਗਟ ਹੋਇਆ। ਪੰਜਾਬ ਦਾ ਇੱਕ ਮੌਲਵੀ ਰਜਮੈਂਟ ਦੇ ਨਾਲ ਸੀ ਉਹ ਫਾਰਸ਼ੀ ਸ਼ਾਇਰੀ ਦਾ ਆਸ਼ਕ ਸੀ। ਨਜ਼ਰੁਲ ਉਸ ਕੋਲੋਂ ਹਾਫਜ਼ ਪੜ੍ਹਿਆ ਤੇ ਇਸ ਤਰ੍ਹਾਂ ਉਸਨੂੰ ਕਵਿਤਾ ਦੀ ਜਾਗ ਲੱਗ ਪਈ। ਵਾਪਸ ਆਣਕੇ (1918) ਉਸਨੇ ਹਾਫਜ਼ ਦੀਆਂ ਕੁਝ ਕਵਿਤਾਵਾਂ ਦਾ ਕਾਵਿ ਉਲਥਾ ਕੀਤਾ। ਉਹਦੀਆ ਪਹਿਲੀਆਂ ਨਜ਼ਮਾਂ "ਪ੍ਰਾਲਜਾਉਲਾਸ" ਅਤੇ 'ਵਿਦਰੋਹ" 1922 ਦੇ ਅਰੰਭ ਵਿਚ ਛਪੀਆਂ ਤੇ ਪਹਿਲੀ ਪੁਸਤਕ "ਅਗਨੀ-ਵੀਣਾ" ਸਾਲ ਮੁੱਕਣ ਤੋਂ ਪਹਿਲਾਂ ਹੀ ਹੀ ਬਜ਼ਾਰ ਵਿਚ ਆ ਗਈ। ਇੰਨ੍ਹਾਂ ਉਤਸ਼ਾਹ ਪਹਿਲਾ ਕਦੇ ਵੇਖਿਆ ਗਿਆ ਸੀ ਤੇ ਨ ਮੁੜਕੇ ਅਜ ਤੱਕ ਕਿਧਰੇ ਵੇਖਣ ਵਿਚ ਆਇਆ। ਨਜ਼ਰੁਲ 'ਕਲੋਲ' ਧੜੇ ਵਿਚ ਸ਼ਾਮਲ ਹੋ ਗਿਆ। ਉਹ ਬੜੀਆਂ ਚੁਸਤ ਤਿਖੀਆਂ ਨਜ਼ਮਾਂ ਲਿਖਦਾ, ਰੰਗੀਲੇ ਗੀਤ ਲਿਖਦਾ ਅਣਮੁੱਕੇ। ਉਹਨੇ ਨਾਟਕਾਂ, ਨਾਵਲਾਂ, ਗੀਤਾਂ ਅਤੇ ਨਜ਼ਮਾਂ ਦੀਆਂ ਕੋਈ ਵੀਹ ਕਿਤਾਬਾਂ ਲਿਖੀਆਂ।

ਰਬਿੰਦਰ ਨਾਥ ਟੈਗੋਰ 'ਇਸਲਾਮ' ਸਾਹਿਬ ਤੋਂ ਤਰਾਇਆ ਕਰਦੇ ਸਨ। 'ਇਸਲਾਮ' ਸਾਹਿਬ ਆਪਣੇ ਸ਼ਬਦਾਂ ਵਿਚ ਲਿਖਦੇ ਹਨ : ਕਿ ਟੈਗੋਰ ਕਹਿੰਦੇ ਹਨ ਕਿ ਤੁਸੀਂ ਤਲਵਾਰ ਨਾਲ ਦਾੜ੍ਹੀ ਬਨੌਣ ਦਾ ਕੰਮ ਅਰੰਭ ਦਿਤਾ ਹੈ।

ਕਾਜ਼ੀ ਨਜ਼ਰੁਲ ਇਸਲਾਮ ਦੀਆਂ
ਤਿੰਨ ਕਵਿਤਾਵਾਂ :

1

ਮੈਂ ਪਰਸ ਰਾਮੀ ਕੁਹਾੜਾ ਹਾਂ ਤੇ ਬਲਰਾਮ ਦੇ ਮੋਢੇ ਦਾ ਹਲ
ਏਸ ਬੰਨਣ ਫਸੇ ਜੱਗ ਨੂੰ,
ਨਵੇਂ ਜੱਗ ਦੀ ਖੁਸ਼ੀ 'ਚ ਪੁਟ ਸੁਟਾਂਗਾ।
ਮੈਂ ਜੱਗ ਚਾਹੁੰਦਾ ਮਹਾਂ ਵਿਦਰੋਹੀ. ਓਸੇ ਦਿਨ ਸ਼ਾਂਤ ਹੋਵਾਂਗਾ।
ਜਦ ਦੁਖੀ ਲੋਕਾਂ ਦੀ ਚੀਕ ਪੁਕਾਰ,
ਧਰਤੀ ਤੇ ਆਸਮਾਨ 'ਚ ਨਹੀਂ ਸੁਣੇਗੀ।
ਤੇ ਜ਼ੁਲਮ ਦੀ ਕਿਰਪਾਨ ਤੇ ਤਲਵਾਰ ਦਾ,
ਖੜਕਣਾ ਬੰਦ ਹੋ ਜਾਵੇਗਾ।

—0—

2

ਦੋਸਤੋ !
ਮੇਰੀਆਂ ਕਵਿਤਾਵਾਂ ਦਾ ਮੁੱਲ
ਤੁਸਾਂ ਤਾਂ ਪਾਇਆ ਨਹੀਂ
ਪਰ ਸਰਕਾਰ ਨੇ ਮੇਰਾ ਮਾਣ ਰਖਿਆ ਹੈ
ਮੈਂ ਜੋ ਲਿਖਦਾ ਹਾਂ,
ਉਹ ਇਸਦਾ ਮੁਲ ਸਮਝਦੀ ਹੈ
ਤੇ ਬਿਨ ਮੁੱਲੋਂ ਹੈ ਲੈ ਜਾਂਦੀ
ਤੇ ਤੁਸਾਂ ਸੁਣਿਐ ?
ਰਾਜੇ ਦੇ ਪਿੱਠੂ—
ਕਿਸਦੇ ਪਿੱਛੇ ਪਿੱਛੇ ਫਿਰਦੇ ਨੇ ??

—0—

3

ਨੇਤਾਵਾਂ ਨੂੰ ਚੰਦੇ ਦੀ ਲੋੜ ਹੈ
ਤੇ ਗਰੀਬ
ਰੋਟੀ ਲਈ ਬਚਾਇਆ ਪੈਸਾ ਭੇਟ ਕਰਦੇ ਹਨ
ਬੱਚੇ ਭੁੱਖ ਨਾਲ ਚੰਘਾੜ ਉਠਦੇ ਹਨ
ਉਹਨਾਂ ਦੀ ਮਾਂ ਦਬਕਦੀ ਹੈ—ਕਿਸਮਤ ਮਾਰਿਓ
ਚੁਪ ਹੋ ਜਾਓ—
ਦੇਖਦੇ ਨਹੀਂ—ਸਵਰਾਜ ਤੁਰਿਆ ਆ ਰਿਹਾ ਹੈ

—0—

ਹੋਣੀਆਂ ਭਰਪੂਰ

# ਸੰਸਾਰ ਕੱਪ ਫੁਟਬਾਲ ਮੁਕਾਬਲੇ

—ਜਗਦੀਸ਼ ਸਿੰਘ

25 ਜੂਨ ਨੂੰ ਅਰਜਨ ਟਾਈਨਾ ਦੀ ਰਾਜਧਾਨੀ ਬਓਨਿਸ ਏਰੀਜ਼ (ਜਿਥੇ ਕਿ ਪਿਛੇ ਜਿਹੇ ਸੰਸਾਰ ਹਾਕੀ ਕੱਪ ਟੂਰਨਾਮੈਂਟ ਹੋਇਆ ਹੈ) ਦੇ ਰਿਵਰ ਪਲੇਟ ਸਟੇਡੀਅਮ ਵਿਚ 80,000 ਲੋਕਾਂ ਦੀਆਂ ਇਕਠੀਆਂ ਆਵਾਜ਼ਾਂ ਗਰਜੀਆਂ। ਸੈਂਕੜੇ ਲੋਕ ਗਰਾਊਂਡ ਵਿਚ ਜ਼ਬਰਦਸਤੀ ਵੜ ਗਏ, ਧਰਤੀ ਨੂੰ ਚੁਮਿਆਂ, ਆਪਣੇ ਯੋਧਿਆਂ ਨੂੰ ਜਫੀਆਂ ਪਾਈਆਂ ਅਤੇ ਮੋਢਿਆਂ ਤੇ ਚੁਕ ਲਿਆ। ਪੁਲੀਸ ਨੇ ਕੁਤਿਆਂ ਦੀ ਮਦਦ ਨਾਲ ਹਜੂਮ ਨੂੰ ਕੰਟਰੋਲ ਕਰਨਾ ਚਾਹਿਆ ਪਰ ਬੇਬਸੀ ਦਾ ਹੀ ਮੂੰਹ ਵੇਖਣਾ ਪਿਆ।

ਬਓਨਿਸ ਏਰੀਜ਼ ਸ਼ਹਿਰ ਵਿਚ ਹਜ਼ਾਰਾਂ ਕਾਰਾਂ ਦਾ ਹੜ ਆ ਗਿਆ। ਬੱਚੇ ਬੁਢੇ ਨੌਜੁਆਨ ਮਰਦ ਔਰਤਾਂ ਆਪਣੇ ਦੇਸ਼ ਦੇ ਕੌਮੀ ਨੀਲੇ ਚਿਟੇ ਝੰਡੇ ਲਹਿਰਾਉਂਦੇ ਗਾਉਂਦੇ ਢੋਲ ਪੀਪੇ ਤੇ ਕਾਰਾਂ ਦੇ ਹਾਰਨ ਵਜਾਉਂਦੇ ਸੜਕਾਂ ਤੇ ਆ ਕੇ ਨੱਚ ਰਹੇ ਸਨ। ਮਹਾਨ ਖੁਸ਼ੀ ਵਿਚ ਬਾਵਰੀ ਹੋਈ ਅਰਜਨਟਾਈਨਾ ਦੀ ਢਾਈ ਕਰੋੜ ਆਬਾਦੀ ਆਪਣੇ ਦੇਸ਼ ਦੀ, ਗਿਆਰਵੇਂ ਸੰਸਾਰ ਫੁਟਬਾਲ ਕੱਪ ਦੇ ਹੋਣੀਆਂ ਭਰਪੂਰ ਫਾਈਨਲ ਵਿਚ, ਹੋਈ ਜਿਤ ਮਨਾ ਰਹੀ ਸੀ।

ਅਰਜਨਟਾਈਨਾ ਦੀ ਟੀਮ ਨੇ ਹੰਗਰੀ, ਫਰਾਂਸ, ਪੋਲੈਂਡ, ਪੀਰੂ ਤੇ ਹਾਲੈਂਡ ਨੂੰ ਹਰਾ ਕੇ ਫੁਟਬਾਲ ਦਾ ਸੰਸਾਰ ਕੱਪ ਜਿਤਿਆ। ਸਾਰੇ ਟੂਰਨਾਮੈਂਟ ਵਿਚ ਅਰਜਨਟਾਈਨਾ ਪਹਿਲੇ ਗੇੜਾਂ ਵਿਚ ਕੇਵਲ ਇਟਲੀ ਕੋਲੋਂ ਹੀ ਹਾਰੀ ਸੀ। ਅਤੇ ਇਸ ਮੁਕਾਬਲੇ ਵਿਚ ਨੰਬਰ ਦੋ ਤੇ ਆਉਣ ਵਾਲੀ ਹਾਲੈਂਡ ਦੀ ਟੀਮ ਜਰਮਨੀ 'ਚ 1974 'ਚ ਹੋਏ ਮੁਕਾਬਲਿਆਂ ਵਿਚ ਵੀ ਨੰਬਰ ਦੋ ਤੇ ਰਹੀ ਸੀ। ਇਸ ਵਾਰੀ ਵੀ ਇਸ ਦੇ ਖਿਡਾਰੀਆਂ ਬਹੁਤ ਜੂਝ ਤੇ ਸਟਾਂ ਖਾ ਕੇ ਸਮੁਦਰੋਂ ਪਾਰ ਆਪਣੇ ਮੁਲਕ ਤੋਂ ਦੂਰ ਮੇਜ਼ਬਾਨ ਜੇਤੂ ਮੁਲਕ ਦੀ ਗਰਾਊਂਡ ਵਿਚ ਜਾ ਕੇ ਮੁਖਾਲਫ ਦਰਸ਼ਕਾਂ ਦੇ ਰੋਲੇ ਗੋਲੇ ਵਿਚ ਇਹ ਮੈਚ ਖੇਡਿਆ। ਇਸ ਤੋਂ ਪਹਿਲਾਂ ਇਕ ਵਾਰ ਤਾਂ ਹਾਲੈਂਡ ਟੂਰਨਾਮੈਂਟ ਚੋਂ ਹੀ ਬਾਹਰ ਜਾਂਦਾ ਜਾਪਿਆ ਜਦੋਂ ਇਟਲੀ ਨਾਲ ਮੈਚ ਸਮੇਂ ਆਪਣੇ ਸਿਰ ਆਪ ਹੀ ਗੋਲ ਕਰ ਲਿਆ ਅਤੇ ਗੋਲ ਕੀਪਰ ਵੀ ਜ਼ਖਮੀ ਹੋ ਕੇ ਬਾਹਰ ਚਲਾ ਗਿਆ ਪਰ ਬਹਾਦਰ ਡੱਚਾਂ ਨੇ ਮੁਕਾਬਲੇ ਤੇ ਦੋ ਗੋਲ ਦਾਗ ਕੇ ਮੈਚ ਹੀ ਨਹੀਂ ਬਚਾਇਆ ਸਗੋਂ ਇਕ ਵਾਰ ਫੇਰ ਫਾਈਨਲ ਵਿਚ ਪਰਵੇਸ਼ ਕੀਤਾ। ਹਾਲੈਂਡ, ਸਮੁਚੀ ਟੀਮ ਦੀ ਖੇਡ ਨਾਲ ਇਸ ਰੁਤਬੇ ਤੇ ਪਹੁੰਚਿਆ। ਉਸ ਦੇ ਖਿਡਾਰੀਆਂ ਨੇ ਨਿਜੀ ਖੇਡ ਵਖਾਉਣ ਦਾ ਜਤਨ ਨਹੀਂ ਕੀਤਾ। ਹਾਲੈਂਡ ਦੀ ਟੀਮ ਈਰਾਨ (3 - 0) ਪੀਰੂ (0 - 0) ਅਤੇ ਸਕਾਟਲੈਂਡ ਨਾਲ (3-2) ਖੇਡ ਕੇ ਮਸਾਂ ਹੀ ਦੂਜੇ ਰਾਊਂਡ ਵਿਚ ਖਿਸਕੀ ਸੀ ਪਰ ਆਸਟਰੇਲੀਆ ਉਤੇ 5 - 1 ਦੀ ਜਿਤ ਨੇ ਇਸ ਵਿਚ ਜਾਨ ਪਾ ਦਿਤੀ। ਭਾਵੇਂ ਜਰਮਨੀ ਨਾਲ 2 - 2 ਤੇ ਇਟਲੀ ਨਾਲ 2 - 1 ਦਾ ਸਕੋਰ ਸੀ ਪਰ ਫਾਈਨਲ ਵਿਚ ਪਹੁਚਣ ਲਈ ਕਾਫੀ ਗੋਲ ਔਸਤ ਸੀ। ਇਸ ਸਾਰੇ ਸੰਘਰਸ਼ ਵਿਚ ਡਚਾਂ ਦੀ ਸਾਰੀ ਟੀਮ ਹੀ ਬੁਰੀ ਤਰਾਂ ਜ਼ਖਮੀ ਹੋ ਚੁਕੀ ਸੀ।

ਫੁਟਬਾਲ ਦੇ ਸੰਸਾਰ ਕੱਪ ਲਈ ਇਹ ਗਿਆਰਵਾਂ ਖੂੰਖਾਰ ਮੁਕਾਬਲਾ ਪਹਿਲੀ ਵਾਰ ਅਰਜਨਟਾਈਨਾ ਵਿਚ ਹੋਇਆ ਹੈ ਜਿਥੇ ਕਿ ਮੇਜ਼ਬਾਨ ਟੀਮ ਹੀ ਜੇਤੂ ਰਹੀ।

ਸੰਨ 1930 ਵਿਚ ਸ਼ੁਰੂ ਹੋਣ ਵਾਲੇ ਮੁਕਾਬਲੇ ਹਰ ਚਾਰ ਸਾਲ ਬਾਅਦ ਹੁੰਦੇ ਹਨ ਅਤੇ ਅੱਜ ਤਕ ਇਹ ਉਰਗਵੇ, ਇਟਲੀ, ਫਰਾਂਸ, ਬਰਾਜ਼ੀਲ, ਸਵਿਟਜ਼ਰਲੈਂਡ, ਸਵੀਡਨ, ਚਿਲੀ, ਇੰਗਲੈਂਡ, ਮੈਕਸੀਕੋ, ਪਛਮੀ ਜਰਮਨੀ ਤੇ ਹੁਣ ਅਰਜਨਟਾਈਨਾ ਵਿਚ ਹੋ ਚੁਕੇ ਹਨ।

ਵਰਤਮਾਨ ਟੂਰਨਾਮੈਂਟ ਵਾਸਤੇ ਪਿਛਲੇ ਦੋ ਸਾਲਾਂ ਤੋਂ ਸੰਸਾਰ ਦੀਆਂ ਚਹੁੰ ਕੂੰਟਾਂ ਵਿਚ ਵੱਖ ਵੱਖ ਦੇਸ਼ਾਂ ਦੇ ਮੁਕਾਬਲਿਆਂ ਪਿਛੋਂ ਸੋਲਾਂ ਟੀਮਾਂ ਨਿਤਾਰੀਆਂ ਗਈਆਂ ਅਤੇ ਜਿਹੜੀਆਂ ਇਸ ਜਾਨ ਹੂਲਵੇਂ ਮੁਕਾਬਲੇ ਵਿਚੋਂ ਕਰਮਵਾਰ ਇਸ ਤਰ੍ਹਾਂ ਆਈਆਂ :—

(1) ਅਰਜਨਟਾਈਨਾ, (2) ਹਾਲੈਂਡ, (3) ਬਰਾਜ਼ੀਲ, (4) ਇਟਲੀ, (5) ਪੋਲੈਂਡ, (6) ਆਸਟਰੀਆ, (7) ਪਛਮੀ ਜਰਮਨੀ, (8) ਪੀਰੂ, (9) ਟੂਨੀਸ਼ੀਆ, (10) ਸਪੇਨ, (11) ਸਕਾਟਲੈਂਡ, (12) ਫਰਾਂਸ, (13) ਸਵੀਡਨ, (14) ਈਰਾਨ, (15) ਹੰਗਰੀ ਅਤੇ (16) ਮੈਕਸੀਕੋ।

ਇਸ ਤਰ੍ਹਾਂ ਯੂਰਪ ਚੋਂ ਦਸ ਟੀਮਾਂ ਅਤੇ ਅਮਰੀਕਾ ਉਪ ਮਹਾਂਦੀਪ ਚੋਂ ਚਾਰ ਟੀਮਾਂ ਆਈਆਂ ਪਰ ਅਫ਼ਰੀਕਾ ਤੇ ਏਸ਼ੀਆ ਉਪ ਮਹਾਂ ਦੀਪ ਚੋਂ ਕੇਵਲ ਇਕ ਇਕ ਟੀਮ ਹੀ ਆ ਸਕੀ। ਅਫਰੀਕਾ ਚੋਂ ਟੂਨੇਸ਼ੀਆ ਦੀ ਟੀਮ ਭਾਵੇਂ ਨੌਵੇਂ ਨੰਬਰ ਤੇ ਰਹੀ ਪਰ ਉਸ ਨੇ ਮੈਕਸੀਕੋ ਨੂੰ 3 - 1 ਨਾਲ ਹਰਾਇਆ, ਪੋਲੈਂਡ ਤੋਂ 1 ਗੋਲ ਨਾਲ ਹਾਰ ਖਾਧੀ ਅਤੇ ਪੱਛਮੀ ਜਰਮਨੀ ਦੀ ਬਲਵਾਨ ਟੀਮ ਨਾਲ ਬਰਾਬਰ ਰਹੀ। ਇਸ ਪ੍ਰਕਾਰ ਪਹਿਲੀ ਵਾਰ ਕਿਸੇ ਅਫਰੀਕੀ ਦੇਸ਼ ਨੇ ਸੰਸਾਰ ਕੱਪ ਦੇ ਕਿਸੇ ਟੂਰਨਾਮੈਂਟ ਵਿਚ ਕੋਈ ਮੈਚ ਜਿਤਿਆ। ਏਸ਼ੀਆ ਦਾ ਨੁਮਾਇੰਦਾ ਈਰਾਨ ਹਾਲੈਂਡ ਤੋਂ 3 - 0 ਅਤੇ ਪੀਰੂ ਤੋਂ 4 - 1 ਨਾਲ ਹਾਰ ਕੇ ਸ਼ਾਂਤ ਹੋ ਗਿਆ।

ਤਿੰਨ ਵਾਰ ਸੰਸਾਰ ਕੱਪ ਜਿਤਨ ਵਾਲਾ ਅਤੇ ਪਿਲੇ ਵਰਗੇ ਨਾਮਵਰ ਖਿਡਾਰੀ ਨੂੰ ਜਨਮ ਦੇਣ ਵਾਲਾ ਮੁਲਕ ਬਰਾਜ਼ੀਲ ਇਸ ਸੁਨਿਹਰੀ ਕੱਪ ਲਈ ਇਕ ਵਾਰ ਫੇਰ ਉਮੀਦਵਾਰ ਸੀ ਪਰ ਪਹਿਲੇ ਹੀ ਮੈਚਾਂ ਵਿਚ ਉਹ ਮੁਸ਼ਕਲ ਵਿਚ ਫਸ ਗਿਆ। ਅਤੇ ਅੰਤ ਉਹ ਤੀਸਰੇ ਨੰਬਰ ਤੇ ਆ ਸਕਿਆ। ਸਾਰੇ ਟੂਰਨਾਮੈਂਟ ਵਿਚੋਂ ਕੇਵਲ ਇਹ ਹੀ ਟੀਮ ਸੀ ਜਿਸ ਨੇ ਹਾਰ ਨਹੀਂ ਖਾਧੀ ਪਰ ਕਿਸਮਤ ਵੇਖੋ ਕਿ ਪਹਿਲੇ ਰਾਉਂਡ ਵਿਚ ਸਵੀਡਨ ਤੇ ਸਪੇਨ ਨਾਲ ਬਰਾਬਰ ਰਹਿਣ ਪਿਛੋਂ ਭਾਰੀ ਸ਼ੰਕਾ ਹੋਈ ਕਿ ਬਰਾਜ਼ੀਲ ਦਾ ਕਿਸਾ ਖ਼ਤਮ ਹੋ ਗਿਆ। ਬਰਾਜ਼ੀਲ ਮੁਲਕ ਵਿਚ ਰੌਲਾ ਪੈ ਗਿਆ। ਕੌਮੀ ਸਪੋਰਟਸ ਗਵਰਨਿੰਗ ਬਾਡੀ ਨੇ ਕਿਹਾ ਕਿ ਟੀਮ ਦੀ ਚੋਣ ਉਸ ਤੋਂ ਮਨਜ਼ੂਰ ਕਰਾਈ ਜਾਵੇ, ਟੀਮ ਮੈਨੇਜਰ ਦੇ ਪੁਤਲੇ ਸਾੜੇ ਗਏ ਜਲੂਸ ਕੱਢੇ ਗਏ, ਖਿਡਾਰੀਆਂ ਦੀ ਅਦਲਾ ਬਦਲੀ ਦੇ ਹੁਕਮ ਹੋਏ ਪਰ ਬਰਾਜ਼ੀਲ, ਆਸਟਰੀਆ ਸਿਰ ਮਸਾਂ ਇਕ ਗੋਲ ਕਰਕੇ ਦੂਸਰੇ ਰਾਉਂਡ ਵਿਚ ਮੁਸ਼ਕਲ ਨਾਲ ਪਹੁੰਚ ਗਿਆ। ਦੂਸਰੇ ਰਾਉਂਡ ਵਿਚ ਪੀਰੂ ਸਿਰ ਤਿੰਨ ਗੋਲ ਕਰਕੇ ਬਰਾਜ਼ੀਲ ਦੀ ਟੀਮ 'ਚ ਜਾਨ ਪਈ ਅਤੇ ਉਹ ਦੁਬਾਰਾ ਕੱਪ ਦੀ ਮਾਰ ਵਾਸਤੇ ਵਾਪਸ ਆ ਗਈ।

ਬਰਾਜ਼ੀਲ ਦੇ ਇਸ ਮੈਚ ਦੀ ਕਮੈਂਟਰੀ ਨੇ ਬਰਾਜ਼ੀਲਨ ਲੋਕਾਂ ਨੂੰ ਦੀਵਾਨਾ ਕਰ ਦਿਤਾ, ਰਾਜਧਾਨੀ ਰਿਓ ਵਿਚ ਇਕ ਬਸ ਡਰਾਈਵਰ ਕਮੈਂਟਰੀ ਸੁਣ ਕੇ ਏਡਾ ਖੁਸ਼ ਹੋਇਆ ਕਿ ਉਹ ਬਸ ਦਾ ਕੰਟਰੋਲ ਗਵਾ ਬੈਠਾ। ਬਸ ਪਟੜੀ ਤੇ ਚੜ੍ਹ ਗਈ ਤੇ 30 ਬੱਚਿਆਂ ਵਿਚ ਜਾ ਵੜੀ। ਇਕ ਮਰ ਗਿਆ ਬਾਕੀ ਜ਼ਖ਼ਮੀ ਹੋ ਗਏ। ਮੈਚ ਵੇਖਦੇ ਦੋ ਬੰਦੇ ਹਾਰਟ ਅਟੈਕ ਨਾਲ ਮਰ ਗਏ। ਜਦੋਂ ਪਹਿਲਾ ਗੋਲ ਹੋਇਆ ਤਾਂ ਬਰਾਜ਼ੀਲਆਂ ਨੇ ਗੋਲੀਆਂ ਚਲਾਈਆਂ ਜਿਸ ਨਾਲ ਇਕ ਆਦਮੀ ਜ਼ਖਮੀ ਹੋ ਗਿਆ।

ਬਰਾਜ਼ੀਲ ਦੀ ਅਜੇ ਵੀ ਕੱਪ ਉਤੇ ਅੱਖ ਸੀ। ਦਰਅਸਲ ਅਰਜਨਟਾਈਨਾ ਅਤੇ ਬਰਾਜ਼ੀਲ ਵਿਚੋਂ ਫਾਈਨਲ ਵਿਚ ਪਹੁੰਚਣ ਲਈ ਅਰਜਨਟਾਈਨਾ ਦਾ ਪੀਰੂ ਨਾਲ ਮੈਚ ਫੈਸਲਾ ਕੁਨ ਸੀ। ਜੇ ਅਰਜਨਟਾਈਨਾ ਪੀਰੂ ਸਿਰ ਚਾਰ ਗੋਲ ਕਰਦਾ ਤੱਦ ਹੀ ਉਹ ਫਾਈਨਲ ਵਿਚ ਪੁਜ ਸਕਦਾ ਸੀ ਨਹੀਂ ਤੇ ਬਰਾਜ਼ੀਲ ਨੇ ਜਾਣਾ ਸੀ ਜਿਸ ਦੀ ਬਰਾਜ਼ੀਲ ਨੂੰ ਬਹੁਤ ਆਸ ਸੀ। ਪਰ ਜਿਥੇ ਅਰਜਨਟਾਈਨਾ ਨੇ ਪੀਰੂ ਸਿਰ ਛੇ ਗੋਲ ਦਾਗ ਕੇ ਫਾਈਨਲ ਵਿਚ ਪ੍ਰਵੇਸ਼ ਕੀਤਾ ਉਥੇ ਬਰਾਜ਼ੀਲ ਦੀਆਂ ਆਸਾਂ ਤੇ ਪਾਣੀ ਵੀ ਫੇਰ ਦਿਤਾ। ਇਸ ਮੈਚ ਨੇ ਬਰਾਜ਼ੀਲ ਦੇ ਫਾਈਨਲ ਵਿਚ ਪਹੁੰਚਣ ਦੀਆਂ ਸਾਰੀਆਂ ਆਸਾਂ ਮਿਟੀ 'ਚ ਰੋਲ ਦਿਤੀਆਂ। ਛੇ ਗੋਲਾਂ ਤੇ ਹਾਰਨ ਵਾਲੇ ਪੀਰੂ ਮੁਲਕ ਦੇ ਵਿਰੁਧ ਬਹੁਤ ਕੁਝ ਕਿਹਾ ਗਿਆ ਅਤੇ ਖੇਡ ਨੂੰ ਸ਼ਰਮਨਾਕ ਗ਼ਦਾਰੀ ਗਰਦਾਨਿਆ ਗਿਆ।

ਚੌਥੇ ਦਰਜੇ ਤੇ ਆਉਣ ਵਾਲੀ ਇਟਲੀ ਦੀ ਟੀਮ ਨੇ ਸਭ ਤੋਂ ਵਧੀਆ ਫੁਟਬਾਲ ਖੇਡਿਆ। ਪਹਿਲੇ ਰਾਊਂਡ ਵਿਚ ਉਸ ਨੇ ਫਰਾਂਸ ਨੂੰ 2 - 1 ਨਾਲ, ਹੰਗਰੀ ਨੂੰ 3 - 1 ਨਾਲ ਅਤੇ ਅਰਜਨਟਾਈਨਾ ਨੂੰ 1 - 0 ਨਾਲ ਹਰਾ ਕੇ ਥੱਲਕਾ ਮਚਾ ਦਿਤਾ। ਫਿਰ ਉਸਨੇ ਆਸਟਰੀਆ ਨੂੰ 1 - 0 ਨਾਲ ਹਰਾਇਆ ਪਰ ਜਰਮਨ ਨਾਲ 2 - 2 ਦੀ ਬਰਾਬਰੀ ਨਾਲ ਉਸ ਦੇ ਕੁਲ ਗੋਲਾਂ ਦੀ ਗਿਣਤੀ ਹਾਲੈਂਡ ਨਾਲੋਂ ਘਟਦੀ ਸੀ। ਜਰਮਨ ਟੀਮ ਪਿਛਲੇ ਅਠਾਂ ਸਾਲਾਂ ਤੋਂ ਇਟਲੀ ਹੱਥੋਂ ਪਿਛਲੀ ਹਾਰ ਦਾ ਬਦਲਾ ਲੈਣਾ ਚਾਹੁੰਦੀ ਸੀ ਪਰ ਉਹ ਬੜੀ ਮੁਸ਼ਕਲ ਨਾਲ ਬਰਾਬਰ ਰਹਿ ਸਕੀ। ਇਹ ਵੀ ਜਰਮਨ ਟੀਮ ਦੇ ਗੋਲੀ ਦੀ ਕਰਾਮਾਤ ਕਰਕੇ ਹੀ। ਮੈਚ ਤਾਂ ਇਟਲੀ ਨੇ ਬਹੁਤ ਜਿਤੇ ਪਰ ਬਹੁਤੇ ਗੋਲ ਨਾ ਕਰ ਸਕਣ ਦੀ ਸਮਰਥਾ ਅਤੇ ਹਾਲੈਂਡ ਕੋਲੋ 2 - 1 ਦੀ ਹਾਰ ਕਾਰਨ ਉਹ ਚੋਟੀ ਉਪਰ ਨਾ ਪੁਜ ਸਕਿਆ।

ਇਟਲੀ ਨੇ ਬਹੁਤ ਪ੍ਰਭਾਵਸ਼ਾਲੀ ਖੇਡ ਸਾਰੇ ਮੁਕਾਬਲਿਆਂ 'ਚ ਖੇਡੀ। ਅਰਜਨਟਾਈਨਾ ਵਿਰੁਧ ਉਹਨਾਂ ਦੀ ਜਿਤ ਸਾਰੇ ਟੂਰਨਾਮੈਂਟ ਵਿਚ ਉਚਾ ਸਥਾਨ ਰਖਦੀ ਸੀ। ਉਹਨਾਂ ਨੇ ਆਧੁਨਿਕ ਸਟਾਈਲ ਸੰਪੂਰਨ ਫੁਟਬਾਲ (Total Football) ਦੀ ਤਕਨੀਕ ਅਪਣਾਈ। ਪੰਜਾਹ ਸਾਲਾ ਸ੍ਰੀ ਐਨਜ਼ੋ ਬੀਅਰਜ਼ੋਟ ਇਸ ਟੀਮ ਦਾ ਮੈਨੇਜਰ ਸੀ। 1974 ਪਿਛੋਂ ਉਸਨੇ ਟੀਮ ਨੂੰ ਪਿਛਲੀਆਂ ਰੀਤਾਂ ਤੋਂ ਅਲਗ ਕਰਕੇ ਨਵੀਨ ਖੇਡ ਦਰਸਾਈ। ਬਜਾਏ ਇਸ ਦੇ ਕਿ ਇਕ ਪੋਜ਼ੀਸ਼ਨ ਤੇ ਖੇਡਨ ਵਾਲੇ ਵਧੀਆ ਖਿਲਾੜੀ ਚੁਣ ਕੇ ਟੀਮ ਬਣਾਈ ਜਾਂਦੀ ਉਸ ਨੇ ਖਿਲਾੜੀਆਂ ਦੀ ਅਥਲੈਟਿਕ (ਦੌੜਨ-ਭਜਨ) ਯੋਗਤਾ ਅਤੇ ਤਾਕਤ ਤੇ ਨਿਰਭਰ ਟੀਮ ਤਿਆਰ ਕੀਤੀ ਜਿਹੜੀ ਬਿਲਕੁਲ ਇਕ ਸੁਰ ਟੀਮ ਵਾਂਗ ਖੇਲੀ।

ਜੇਤੂ ਟੀਮ ਅਰਜਨਟਾਈਨਾ ਨੇ ਇਕੋ ਸਾਲ ਦੋ ਸੰਸਾਰ ਕੱਪ (ਫੁਟਬਾਲ ਅਤੇ ਹਾਕੀ) ਆਪਣੇ ਦੇਸ਼ ਵਿਚ ਕਰਾ ਕੇ ਰਿਕਾਰਡ ਕਾਇਮ ਕੀਤਾ ਹੈ ਅਤੇ ਖੇਲ ਜਗਤ ਲਈ ਫਖਰ ਯੋਗ ਘਾਲਣਾ ਘਾਲੀ ਹੈ। ਉਸ ਦੀ ਟੀਮ ਦੇ ਫੁਰਤੀਲੇਪਣ ਅਤੇ ਜੋਸ਼ ਨੇ ਉਸ ਨੂੰ ਚਾਰ ਸਾਲ ਵਾਸਤੇ ਫੁਟਬਾਲ ਦੇ ਸਿੰਘਾਸਨ ਤੇ ਬਿਠਾ ਦਿਤਾ ਹੈ।

ਜਰਮਨੀ ਦੀ ਟੀਮ ਪਿਛਲੀ ਵਾਰ ਆਪਣੇ ਮੁਲਕ ਵਿਚ ਹੋਏ ਮੁਕਾਬਲਿਆਂ 'ਚ ਚੈਂਪੀਅਨ ਸੀ ਇਸ ਤਰਹਾਂ ਹੁਣ ਤਕ ਹੋਏ ਮੁਕਾਬਲਿਆਂ 'ਚ ਪੰਜ ਵਾਰ ਮੇਜ਼ਬਾਨ ਮੁਲਕ ਹੀ ਚੈਂਪੀਅਨ ਬਨਿਆ।

ਇਸ ਟੂਰਨਾਮੈਂਟ ਵਿਚ ਸਭ ਤੋਂ ਵਧ ਗੋਲ (6) ਅਰਜਨਟਾਈਨਾ ਦੇ 23 ਸਾਲਾ ਕੈਂਪਿਜ਼ ਨੇ ਕੀਤੇ ਉਸ ਤੋਂ ਬਾਅਦ ਹਾਲੈਂਡ ਦੇ ਰਾਬਰਟੋ ਰੇਨਸਨਬਰਿੰਕ ਦਾ ਨੰਬਰ ਆਉਂਦਾ ਹੈ ਜਿਸ 5 ਗੋਲ ਕੀਤੇ। ਆਸਟਰੀਆ ਦੇ ਜਾਹਨ ਕਰੈਂਕਲ ਅਤੇ ਲਿਓਪੋਲਡੋ ਲੂਕੇ (ਅਰਜਨਟਾਈਨਾ) ਦੋਹਾਂ ਨੇ ਚਾਰ ਚਾਰ ਗੋਲ ਕਰਕੇ ਤੀਜਾ ਅਸਥਾਨ ਲਿਆ।

ਜਰਮਨ ਟੀਮ ਦਾ 34 ਸਾਲਾ ਗੋਲ ਕੀਪਰ ਸੇਪ ਮਾਇਰ ਟੀ. ਵੀ. ਤੇ ਕਾਮੇਡੀਅਨ (ਹਸਾਉਣ ਵਾਲਾ) ਹੈ। ਉਹ ਦੁਨੀਆ ਦਾ ਸਰਵ ਸ੍ਰੇਸ਼ਟ (Super) ਗੋਲੀ ਗਿਣਿਆ ਗਿਆ ਹੈ। 449 ਮਿੰਟਾਂ ਤਕ ਲਗਾਤਾਰ ਉਸ ਨੇ ਅਪਣਾ ਗੋਲ ਸੁਰਖਿਅਤ ਰਖਿਆ। ਤਿੰਨ ਵਾਰ ਸੰਸਾਰ ਕੱਪ ਲਈ ਸਤਾਰਾਂ ਮੈਚਾਂ 'ਚ ਖੇਡਿਆ ਹੈ। ਚਾਰ ਮੈਚਾਂ ਵਿਚ ਇਕ ਵੀ ਗੋਲ ਨਹੀਂ ਕਰਾਇਆ। ਉਹ ਗੋਲ ਦੀ ਸੁਰਖਿਆਂ ਦੇ ਨਾਲ ਨਾਲ ਲੋਕਾਂ ਨੂੰ ਅਪਣੀਆਂ ਹਸਾਉਣੀਆਂ ਹਰਕਤਾਂ ਨਾਲ ਹਸਾਉਂਦਾ ਵੀ ਹੈ।

ਇਹਨਾਂ ਮੁਕਾਬਲਿਆਂ ਸਮੇਂ ਅਫਵਾਵਾਂ ਨਿਤ ਫੈਲਦੀਆਂ ਸਨ। "ਪਰੈਸ ਸੈਂਟਰ ਵਿਚ ਬੰਬ ਰਖੇ ਗਏ ਹਨ" "ਇਕ ਮਸ਼ਹੂਰ ਖਿਲਾੜੀ ਨੂੰ ਨਸ਼ਾ ਚੜਾਇਆ ਗਿਆ ਹੈ" ਰੇਡ ਬਰੀਗੇਡ ਗੜਬੜੀ ਕਰਨ ਲਈ ਪਹੁੰਚ ਗਏ ਹਨ, ਫਾਈਨਲ ਦੀ ਤਾਰੀਖ ਬਦਲ ਦਿਤੀ ਗਈ ਹੈ। (ਅਸਲ ਵਿਚ ਟੂਰਨਾਮੈਂਟ ਸ਼ੁਰੂ ਹੋਣ ਤੋਂ ਦੋ ਹਫਤੇ ਪਹਿਲਾਂ ਇਕ ਬੰਬ ਫਟਨ ਨਾਲ ਇਕ ਸਿਪਾਹੀ ਮਰਿਆ ਤੇ ਦੋ ਜ਼ਖਮੀ ਹੋਏ ਵੀ ਸਨ।)

ਇਟਲੀ-ਆਸਟਰੀਆ ਮੈਚ ਤੋਂ ਪਹਿਲਾਂ ਖਬਰ ਸੀ ਕਿ ਇਟਲੀ ਦੀ ਟੀਮ ਨੇ ਆਪਣੇ ਖਰਚੇ ਤੇ ਆਸਟਰੀਅਨ ਖਿਡਾਰੀਆਂ ਦੀਆਂ ਪਤਨੀਆਂ ਨੂੰ ਹਵਾਈ ਖਰਚ ਦੇ ਕੇ ਅਰਜਨਟਾਈਨਾ ਮੰਗਵਾਇਆ ਹੈ। ਅਸਲ ਵਿਚ ਇਹ ਇਕ

ਆਸਟਰੀਅਨ ਬੈਂਕ ਨੇ ਕੀਤਾ ਸੀ। ਇਹ ਮੈਚ ਇਟਲੀ 1—0 ਤੇ ਜਿਤਿਆ ਸੀ !

ਅਰਜਨਟਾਈਨਾਂ ਵਲੋਂ ਕੀਤੇ ਅਤਿ ਕਰੜੇ ਸੁਰਖਿਆ ਪਰਬੰਧਾਂ ਤੋਂ ਇਲਾਵਾ ਮੁਲਕਾਂ ਦੇ ਆਪਣੇ ਵਿਸ਼ੇਸ਼ ਪਰਬੰਧ ਵੀ ਸਨ। ਜਰਮਨਾਂ ਦਾ ਸੁਰਖਿਆ ਪਰਬੰਧ ਤਿੰਨ ਲਾਈਨਾਂ ਦਾ ਸੀ। ਬਾਹਰ ਪੁਲਿਸ, ਅੰਦਰ ਟਰੈਕ ਸੂਟ ਪਾਈ ਜਰਮਨ ਸੁਰਖਿਆ ਦਲ ਜਿਨ੍ਹਾਂ ਵਿਚ ਕਿਹਾ ਜਾਂਦਾ ਹੈ ਕਿ ਨੌਜਵਾਨ ਜਰਮਨਾਂ ਦੇ ਆਤੰਕ ਵਿਰੋਧੀ ਯੂਨਿਟ ਜੀ. ਐਸ. ਜੀ-9 ਦੇ ਮੈਂਬਰ ਵੀ ਸਨ।

ਅਰਜਨਟਾਈਨਾ ਦੇ ਇਕ 42 ਸਾਲਾ ਬੰਦੇ ਡੇਨੀਅਲ ਗਿਸੇਕਵੀ ਅਤੇ ਉਸ ਦੇ ਪੁਤਰ 13 ਸਾਲਾ ਨੈਸਟਰ ਡੇਨੀਅਲ ਨੇ ਵੱਖ ਵੱਖ ਖਿਡਾਰੀਆਂ ਦਾ ਡੂੰਘਾ ਅਧਿਐਨ ਕਰਨ ਪਿਛੋਂ 13 ਮੈਚਾਂ ਦੀ ਠੀਕ ਭਵਿਸ਼ਬਾਣੀ ਕਰਕੇ ਛੇ-ਛੇ ਲੱਖ ਡਾਲਰ ਜਿਤੇ ਹਨ। ਉਹ ਇਕ ਛਾਬੜੀ ਵਾਲਾ ਸੀ। ਇਕ ਹੋਰ ਆਦਮੀ ਤੇ ਉਸ ਦੇ ਜਵਾਈ ਨੇ ਛੇ ਲਖ ਡਾਲਰ ਸਾਂਝਾ ਜਿਤਿਆ ਹੈ।

ਪੀਰੂ ਦਾ ਇਕ ਸਜਨ ਰੋਬਰਟ ਰਮਰੇਚ ਪਿਛਲੇ 23 ਸਾਲਾਂ ਤੋਂ ਆਪਣੇ ਮੁਲਕ ਦੀ ਹਰ ਖੇਡ ਵਿਚ ਅਪਣੇ ਪਲਿਓਂ ਖਰਚ ਕਰ ਕੇ ਪੁਜਦਾ ਹੈ ਅਤੇ ਅਪਣੀ ਟੀਮ ਨੂੰ ਹੱਲਾ ਸ਼ੇਰੀ ਦਿੰਦਾ ਹੈ। ਉਹ ਕਹਿੰਦਾ ਹੈ ਕਿ ਜਦੋਂ ਟੀਮ ਹਾਰ ਰਹੀ ਹੁੰਦੀ ਹੈ ਤਾਂ ਉਦੋਂ ਸਭ ਤੋਂ ਜ਼ਿਆਦਾ ਹੱਲਾ ਸ਼ੇਰੀ ਦੀ ਲੋੜ ਹੁੰਦੀ ਹੈ। ਉਹ ਸਕੂਲ ਦੇ ਸਮੇਂ ਤੋਂ ਲੈ ਕੇ ਹੁਣ ਤਕ ਵਖ ਵਖ ਖੇਡਾਂ ਦੇ 1000 ਮੁਕਾਬਲਿਆਂ ਤੇ ਪਹੁੰਚਿਆ ਹੈ ਅਤੇ ਸਾਰੇ ਦਖਣੀ ਅਮਰੀਕਾ ਵਿਚ ਲੋਕ ਪ੍ਰੀਯ ਹੈ।

ਇਸ ਟੂਰਨਾਮੈਂਟ ਵਿਚ ਖੇਡਣ ਵਾਲੇ ਖਿਲਾੜੀਆਂ ਨੂੰ ਉਹਨਾਂ ਦਿਆਂ ਮੁਲਕਾਂ ਨੇ ਸੋਨੇ ਨਾਲ ਲਦ ਦੇਣ ਦੇ ਪ੍ਰੋਗਰਾਮ ਉਲੀਕੇ ਸਨ :

ਅਰਜਨਟਾਈਨਾ ਦੇ ਹਰ ਇਕ ਖਿਲਾੜੀ ਨੂੰ 50.000 ਡਾਲਰ ਤਾਂ ਆਖਰੀ 4 ਟੀਮਾਂ ਵਿਚ ਪਹੁੰਚਣ ਦਾ ਹੀ ਸੀ।

ਹਾਲੈਂਡ ਦੇ ਹਰ ਖਿਡਾਰੀ ਨੂੰ 45 ਹਜ਼ਾਰ ਅਤੇ 70 ਹਜ਼ਾਰ ਡਾਲਰ ਦੇ ਵਿਚ ਵਿਚ ਰਕਮ ਮਿਲੀ ਹੋਵੇਗੀ ਟੈਲੀਵੀਜ਼ਨ ਤੇ ਇਸ਼ਤਿਹਾਰਾਂ ਦੀ ਆਮਦਨੀ ਆਉਣ ਤੇ ਪਕਾ ਪਤਾ ਲਗਣਾ ਸੀ। 1974 ਵਿਚ ਡਚ ਖਿਡਾਰੀਆਂ ਨੂੰ 65,000 ਡਾਲਰ ਮਿਲੇ ਸਨ।

ਬਰਾਜ਼ੀਲ ਦੀ ਖੇਲ ਸੰਸਥਾਂ ਨੇ ਕਿਹਾ ਸੀ ਟੂਰਨਾਮੈਂਟ ਜਿਤੇ ਅਸੀਂ 22,000 ਡਾਲਰ ਪ੍ਰਤੀ ਖਿਲਾੜੀ ਦਿਆਂਗੇ ਪਰ ਖਿਲਾੜੀਆਂ ਨੇ 65,000 ਮੰਗੇ ਸਨ। ਸੰਸਥਾ ਨੇ ਕਿਹਾ ਪਹਿਲਾਂ ਜਿਤੋ ਫੇਰ ਹੋਰ ਰਕਮ ਵੀ ਦਿਆਂਗੇ। ਇਸ ਤੋਂ ਇਹਨਾਂ ਮੁਕਾਬਲਿਆਂ ਦੀ ਮਹਾਨਤਾ ਦਾ ਅੰਦਾਜ਼ਾ ਲਗ ਸਕਦਾ ਹੈ। ●

## ਸਾਹਿਤ ਸਮਾਚਾਰ

**ਫਖਰ ਜ਼ਮਾਨ ਦੀਆਂ ਪੁਸਤਕਾਂ ਜ਼ਬਤ :**
**ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਜ਼ਬਰਦਸਤ ਰੋਸ**

ਸ: ਪ੍ਰੀਤਮ ਸਿੰਘ ਪ੍ਰਧਾਨ, ਤੇ ਸ੍ਰੀ ਗੁਰਚਰਨ ਸਿੰਘ ਸਹਿੰਸਰਾ ਜਨਰਲ ਸਕੱਤਰ, ਕੇਂਦਰੀ ਪੰਜਾਬੀ ਲੇਖਕ ਸਭਾ, ਨੇ ਇਕ ਸਾਂਝੇ ਬਿਆਨ ਵਿਚ ਕਿਹਾ ਹੈ ਕਿ 8 ਜੂਨ, 1978 ਦੇ 'ਪਾਕਿਸਤਾਨੀ ਟਾਈਮਜ਼' ਵਿਚ ਛਪੀ ਇਕ ਖ਼ਬਰ ਅਨੁਸਾਰ ਪੱਛਮੀ ਪੰਜਾਬ ਦੀ ਸਰਕਾਰ ਨੇ ਪ੍ਰੈਸ ਤੇ ਪਬਲੀਕੇਸ਼ਨ ਆਰਡੀਨੈਂਨਸ, 1963 ਦੇ ਸੈਕਸ਼ਨ 39 ਹੇਠ, ਪ੍ਰਸਿੱਧ ਪਾਕਿਸਤਾਨੀ ਪੰਜਾਬੀ ਲੇਖਕ 'ਫ਼ਖ਼ਰ ਜ਼ਮਾਨ' ਦੀਆਂ ਚਾਰ ਕਿਤਾਬਾਂ, 'ਵੰਗਾਰ', 'ਸੱਤ ਗਵਾਚੇ ਲੋਕ', 'ਇਕ ਮਰੇ ਬੰਦੇ ਦੀ ਕਹਾਣੀ' ਤੇ 'ਕਨਸੋ ਵੇਲੇ ਦੀ', ਜ਼ਬਤ ਕਰ ਲਈਆਂ ਹਨ । ਇਨ੍ਹਾਂ ਕਿਤਾਬਾਂ ਉੱਤੇ ਫ਼ਹਸ਼ ਹੋਣ ਦਾ ਅਲਜ਼ਾਮ ਲਾਇਆ ਗਿਆ ਹੈ, ਜੋ ਸਰਾਸਰ ਬੇਬੁਨਿਆਦ ਹੈ। ਪੂਰਬੀ ਪੰਜਾਬ ਦੇ ਪੰਜਾਬੀ ਪਾਠਕ 'ਫ਼ਖ਼ਰ ਜ਼ਮਾਨ' ਦੇ ਸਾਹਿੱਤ ਤੋਂ ਜਾਣੂ ਹਨ। 'ਸੱਤ ਗਵਾਚੇ ਲੋਕ', ਗੁਰਮੁਖੀ ਅੱਖਰਾਂ ਵਿਚ ਛਪਿਆ ਮਿਲਦਾ ਹੈ। ਇਸ ਨਾਵਲ ਦਾ ਪੰਜਾਬ ਦੇ ਪ੍ਰਸਿੱਧ ਆਲੋਚਕਾਂ ਨੇ ਕਾਫੀ ਨੋਟਿਸ ਵੀ ਲਿਆ ਹੈ। 'ਇਕ ਮਰੇ ਬੰਦੇ ਦੀ ਕਹਾਣੀ' ਨੂੰ ਵੀ, ਜੋ 'ਫ਼ਖ਼ਰ ਜ਼ਮਾਨ' ਦਾ ਦੂਜਾ ਛੋਟਾ ਨਾਵਲ ਹੈ, ਕਾਫੀ ਪੰਜਾਬੀ ਪਾਠਕ ਪੜ੍ਹ ਚੁਕੇ ਹਨ। ਉਸ ਦੇ ਦੋਹਾਂ ਕਾਵਿ ਸੰਗ੍ਰਹਾਂ ਦੀਆਂ ਚੋਣਵੀਆਂ ਕਵਿਤਾਵਾਂ ਵੀ ਪੰਜਾਬੀ ਦੇ ਕਈ ਅਖ਼ਬਾਰਾਂ-ਰਿਸਾਲਿਆਂ ਵਿਚ ਛਪ ਚੁੱਕੀਆਂ ਹਨ। ਪੰਜਾਬੀ ਲੇਖਕ ਜਾਣਦੇ ਹਨ ਕਿ 'ਫ਼ਖ਼ਰ ਜ਼ਮਾਨ' ਨੇ ਨਾਵਲ ਤੇ ਕਵਿਤਾ, ਦੋਹਾਂ ਖੇਤਰਾਂ ਵਿਚ ਅਸਲੋਂ ਨਵੇਂ ਤੇ ਮੌਲਿਕ ਤਜਰਬੇ ਕੀਤੇ ਹਨ। ਅੱਜ ਦੇ ਅੱਛੇ ਪੜ੍ਹੇ-ਲਿਖੇ, ਗ਼ੈਰ-ਫਿਰਕੂ ਪਾਕਿਸਤਾਨੀ ਪੰਜਾਬੀ ਨੂੰ, ਜੋ ਬੌਧਿਕ ਤੇ ਮਾਨਸਿਕ ਤੌਰ ਉਤੇ ਇਕ ਤਰ੍ਹਾਂ ਸਾਰੇ ਸੰਸਾਰ ਦਾ ਸ਼ਹਿਰੀ ਵੀ ਹੈ, ਜਿਨ੍ਹਾਂ ਅਨਭਵਾਂ ਵਿਚੋਂ ਲੰਘਣਾ ਪੈ ਰਿਹਾ ਹੈ, ਉਨ੍ਹਾਂ ਦਾ ਬੜਾ ਤਿਖਾ ਬਿਆਨ ਇਸ ਲੇਖਕ ਦੀਆਂ ਕਿਤਾਬਾਂ ਵਿਚ ਪ੍ਰਾਪਤ ਹੈ। ਉਸ ਦੀਆਂ ਲਿਖਤਾਂ ਸੋਚ ਦੀ ਆਜ਼ਾਦੀ ਦੇ ਰਾਹ ਵਿਚ ਪਈਆਂ ਰੋਕਾਂ ਦੇ ਵਿਰੁੱਧ ਵੰਗਾਰ ਵਾਂਗ ਹਨ, ਇਸ ਲਈ ਅਸੀਂ, ਪੱਛਮੀ ਪੰਜਾਬ ਦੀ ਸਰਕਾਰ ਦੇ ਇਸ ਅਨਿਆਂ ਭਰੇ ਫੈਸਲੇ ਦੇ ਵਿਰੁੱਧ ਜ਼ੋਰਦਾਰ ਰੋਸ ਪ੍ਰਗਟ ਕਰਦੇ ਹਾਂ ਤੇ ਕਰਦੇ ਹਾਂ ਤੇ ਪੰਜਾਬੀ ਦੇ ਇਕ ਉੱਤਮ ਸਾਹਿੱਤਕਾਰ ਦੀਆਂ ਰਚਨਾਵਾਂ ਨੂੰ ਗ਼ਲਤ ਲੇਬਲ ਲਾ ਕੇ ਲੋਕਾਂ ਤਕ ਪਹੁੰਚਣ ਤੋਂ ਰੋਕਣ ਦੇ ਹੋਛੇ ਕਦਮ ਦੀ ਭਰਪੂਰ ਨਿੰਦਾ ਕਰਦੇ ਹਾਂ।

ਸਾਡੀ ਮੰਗ ਹੈ ਕਿ ਪੱਛਮੀ ਪੰਜਾਬ ਸਰਕਾਰ ਆਪਣਾ ਇਹ ਪੰਜਾਬੀ-ਵਿਰੋਧੀ ਹੁਕਮ ਛੇਤੀ ਵਾਪਸ ਲਵੇ।

---

### ਹਰਿਆਨਾ ਪੰਜਾਬੀ ਲੇਖਕ ਸਭਾ

ਕਰਨਾਲ ਵਿਖੇ 9 ਜੁਲਾਈ ਨੂੰ ਹਰਿਆਨਾ ਪੰਜਾਬੀ ਲੇਖਕ ਸਭਾ ਦੀ ਇਕ ਮਿਲਣੀ ਵਿਚ ਇਸ ਗੱਲ ਉਤੇ ਖੇਦ ਪਰਗਟ ਕੀਤਾ ਗਿਆ ਕਿ ਮੁਖ ਮੰਤਰੀ ਵੱਲੋਂ ਹਰਿਆਨੇ ਵਿਚ ਪੰਜਾਬੀ ਭਾਸ਼ਾ ਨੂੰ ਦੂਜਾ ਦਰਜਾ ਦੇਣ ਦੇ ਬਿਆਨ ਦੇ ਇਕ ਸਾਲ ਬਾਦ ਵੀ ਇਸ ਸੰਬੰਧੀ ਕੋਈ ਅਮਲੀ ਕਦਮ ਨਹੀਂ ਉਠਾਇਆ ਗਿਆ, ਸਗੋਂ ਭਾਸ਼ਾ ਵਿਭਾਗ ਹਰਿਆਣਾ ਵਲੋਂ ਪੰਜਾਬੀ ਭਾਸ਼ਾ ਨੂੰ ਪਹਿਲਾਂ ਮਿਲੀਆਂ ਸਹੂਲਤਾਂ ਵਿਚ ਵੀ ਕਟੌਤੀ ਕੀਤੀ ਗਈ ਹੈ। ਇਸ ਦਸ਼ਾ ਨੂੰ ਮੁਖ ਰਖਦੇ ਹੋਏ ਸਭਾ ਨੇ ਹਰਿਆਨੇ ਦੇ ਪੰਜਾਬੀ ਲੇਖਕਾਂ, ਪੰਜਾਬੀ ਅਧਿਆਪਕਾਂ ਅਤੇ ਪੰਜਾਬੀ ਪਿਆਰਿਆਂ ਨੂੰ ਸੁਚੇਤ ਅਤੇ ਜਥੇਬੰਦ ਕਰਨ ਦਾ ਪਰਨ ਲਿਆ। ਸਭਾ ਦੀ ਬੈਠਕ ਵਿਚ ਅੰਬਾਲਾ, ਸ਼ਹਾਬਾਦ, ਸਰਸਾ, ਭਿਵਾਨੀ, ਜੀਂਦ ਤੇ ਪਾਨੀਪਤ ਤੋਂ ਪ੍ਰਤੀਨਿਧ ਸ਼ਾਮਲ ਹੋਏ। ਸਭਾ ਦੀ ਪਿਛਲੀ ਗਤੀ-ਵਿਧੀ ਦਾ ਲੇਖਾ-ਜੋਖਾ ਕਰਨ ਦੇ ਉਪਰੰਤ ਨਵੀਂ ਚੋਣ ਕੀਤੀ ਗਈ। ਇਸ ਅਨੁਸਾਰ ਡਾ: ਈਸ਼ਰ ਸਿੰਘ ਤਾਂਘ (ਪ੍ਰਧਾਨ), ਡਾ: ਓ.ਪੀ. ਗੁਪਤਾ, (ਮੀਤ ਪ੍ਰਧਾਨ), ਪ੍ਰੋ. ਹਿੰਮਤ ਸਿੰਘ ਸੋਢੀ (ਜਨਰਲ ਸਕੱਤਰ) ਸ. ਤਾਰਾ ਸਿੰਘ ਕੋਮਲ, ਸੰਪਾਦਕ 'ਪੂਜਾ' (ਪ੍ਰਚਾਰ ਸਕੱਤਰ), ਪ੍ਰੋ: ਗੁਰਚਰਨ ਸਿੰਘ ਛੀਨਾ (ਸਕੱਤਰ) ਅਤੇ ਕਾਰਜਕਾਰਨੀ ਕਮੇਟੀ ਲਈ ਇਕਬਾਲ ਕਪੂਰ (ਜੀਂਦ, ਪ੍ਰੋ: ਹਰਜਿੰਦਰ ਕੌਰ (ਹਸਾਰ); ਜਗਜੀਤ ਸਿੰਘ (ਸੰਪਾਦਕ 'ਉਡਾਰੀ'); ਪ੍ਰੋ: ਰੁਮੇਸ਼ (ਜਮਨਾ-ਨਗਰ) ਪ੍ਰੀਤਮ ਸਿੰਘ ਹੈਡ ਮਾਸਟਰ (ਕਰਨਾਲ) ਅਤੇ ਸ. ਹਰਭਜਨ ਸਿੰਘ ਧਰਨ ਚੁਣੇ ਗਏ। ਹਰਿਆਨੇ ਦੇ ਵੱਖ ਵੱਖ ਨਗਰਾਂ ਵਿਚ ਸਾਹਿਤ-ਸਭਾਵਾਂ ਸੰਗਠਨ ਕਰਨ ਦਾ ਨਿਰਨਾ ਵੀ ਕੀਤਾ ਗਿਆ।

---

## ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ ਸ੍ਰੀਨਗਰ

ਜਮੂੰ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਵਲੋਂ 3-4 ਸਤੰਬਰ, 1978 ਨੂੰ ਸ੍ਰੀਨਗਰ ਵਿਖੇ ਦੋ ਰੋਜ਼ਾ ਸਰਬ-ਹਿੰਦ ਪੰਜਾਬੀ ਲੇਖਕ ਕਾਨਫ੍ਰੰਸ ਹੋ ਰਹੀ ਹੈ, ਜਿਸ ਵਿਚ ਪੰਜਾਬੀ ਦੇ ਉਘੇ ਸਾਹਿਤਕਾਰ ਸਦੇ ਜਾਣਗੇ। ਇਸ ਕਾਨਫ੍ਰੰਸ ਦੀ ਪ੍ਰਧਾਨਗੀ ਪੰਜਾਬ ਦੇ ਵਿਦਿਅਕ ਮੰਤਰੀ ਸ. ਸੁਖਜਿੰਦਰ ਸਿੰਘ ਜੀ ਕਰਨਗੇ। ਕਾਨਫ੍ਰੰਸ ਵਿਚ ਬਾਹਰੋਂ ਆਏ ਮਹਿਮਾਨ ਸਾਹਿਤਕਾਰਾਂ ਦੇ ਠਹਿਰਣ ਤੇ ਖਾਣ ਦਾ ਪ੍ਰਬੰਧ ਸਭਾ ਵਲੋਂ ਕੀਤਾ ਜਾਏਗਾ। ਕਾਨਫ੍ਰੰਸ ਵਿਚ ਜਮੂੰ ਕਸ਼ਮੀਰ ਵਿਚ ਪੰਜਾਬੀ ਸਾਹਿਤਕ ਲਹਿਰ ਤੇ ਹੋਰ ਮਸਲਿਆਂ ਤੇ ਵਿਚਾਰ ਵਿਟਾਂਦਰਾ ਹੋਵੇਗਾ। ਇਸ ਤੋਂ ਛੁਟ ਕਹਾਣੀ-ਦਰਬਾਰ, ਕਵੀ ਦਰਬਾਰ, ਸਭਿਆਚਾਰਕ ਪ੍ਰੋਗਰਾਮ ਅਤੇ ਪੰਜਾਬੀ ਡਰਾਮਾ ਪੇਸ਼ ਕੀਤਾ ਜਾਇਗਾ।

ਆਸ ਕੀਤੀ ਜਾਂਦੀ ਹੈ ਕਿ ਕਸ਼ਮੀਰ ਅਤੇ ਬਾਹਰ ਦੀਆਂ ਸਾਹਿਤਕ ਸੰਸਥਾਵਾਂ, ਸਭਾ ਦੇ ਇਸ ਕਾਰਜ 'ਚ ਭਰਪੂਰ ਸਾਥ ਦੇਣਗੀਆਂ।

ਹਰਭਜਨ ਸਾਗਰ
ਪ੍ਰਧਾਨ

——

## ਜਮੂੰ ਕਸ਼ਮੀਰ ਪੰਜਾਬੀ ਸਾਹਿਤ ਸਭਾ ਦੀ ਸਾਲਾਨਾ ਚੋਣ

ਜਮੂੰ ਕਸ਼ਮੀਰ ਪੰਜਾਬੀ ਸਾਹਿਤ ਸਭਾ ਦੀ ਸਾਲਾਨਾ ਚੋਣ ਪ੍ਰੋ: ਪ੍ਰੇਮ ਸਿੰਘ ਦੀ ਪ੍ਰਧਾਨਗੀ ਹੇਠ ਐਤਵਾਰ 25 ਜੂਨ 1978 ਨੂੰ ਹੋਈ; ਵਰਕਿੰਗ ਕਮੇਟੀ ਇਸ ਪ੍ਰਕਾਰ ਚੁਣੀ ਗਈ।

ਪ੍ਰਧਾਨ : ਹਰਭਜਨ ਸਿੰਘ ਸਾਗਰ
ਮੀਤ ਪ੍ਰਧਾਨ : ਅਵਤਾਰ ਸਿੰਘ ਚੰਦਨ
ਸਕੱਤਰ : ਖਾਲਿਦ ਹੁਸੈਨ
ਮੀਤ ਸਕੱਤਰ : ਇਛੂਪਾਲ
ਆਰਗੇਨਾਈਜ਼ਰ : ਤਰਲੋਕ ਸਿੰਘ ਗੁਲਸ਼ਨ
ਖਜ਼ਾਨਚੀ : ਪ੍ਰੋ: ਗੁਰਚਰਨ ਸਿੰਘ ਗੁਲਸ਼ਨ
ਮੈਂਬਰ : 1. ਸਰਨ ਸਿੰਘ, 2. ਪ੍ਰੋ: ਸੇਵਾ ਸਿੰਘ 3. ਜੁਗਿੰਦਰ ਸਿੰਘ ਸ਼ਾਨ, 4. ਜਰਨੈਲ ਸਿੰਘ ਗੁਲਾਬ, 5. ਪੁਪਿੰਦਰ ਸਿੰਘ।

——

## ਪੰਜਾਬੀ ਸਾਹਿਤ ਸਭਾ, ਬਰਨਾਲਾ (ਰਜਿ:)

### ਸਾਲਾਨਾ ਚੋਣ

ਪੰਜਾਬ ਸਾਹਿਤ ਸਭਾ, ਬਰਨਾਲਾ (ਰਜਿਸਟਰਡ) ਦੀ ਇੱਕ ਵਿਸ਼ੇਸ਼ ਮੀਟਿੰਗ 11 ਜੂਨ ਦਿਨ ਐਤਵਾਰ ਨੂੰ ਕੀਤੀ ਗਈ। ਇਸ ਵਿੱਚ ਸਾਲ 1978-79 ਲਈ ਹੇਠ ਲਿਖੇ ਅਨੁਸਾਰ ਅਹੁਦੇਦਾਰਾਂ ਦੀ ਚੋਣ ਸਰਬਸੰਮਤੀ ਨਾਲ ਹੋਈ :—

ਸਰਪਰਸਤ : ਪ੍ਰੋ. ਸ.ਸ. ਪਦਮ
ਪ੍ਰਧਾਨ : ਇੰਦਰ ਸਿੰਘ ਖਾਮੋਸ਼
ਮੀਤ ਪ੍ਰਧਾਨ-1 : ਰਾਮੇ ਸਰੂਪ ਅਣਖੀ
ਮੀਤ ਪ੍ਰਧਾਨ-2 : ਡਾ: ਸੁਰਜੀਤ ਸਿੰਘ
ਸਕੱਤਰ : ਓਮ ਪ੍ਰਕਾਸ਼ ਗਾਸੋ
ਮੀਤ ਸਕੱਤਰ : ਕੋਰ ਚੰਦ ਰਾਹੀ
ਖਜ਼ਾਨਚੀ : ਡਾ. ਅਮਰ ਕੋਮਲ
ਪ੍ਰਚਾਰ ਸਕੱਤਰ : ਕਰਮ ਚੰਦ ਰਿਸ਼ੀ
ਮੈਂਬਰ ਕਾਰਜਕਾਰੀ ਕਮੇਟੀ : 1. ਪ੍ਰੋ: ਪਰਦੀਪ ਅਰਸ਼ੀ 2. ਰਾਮ ਲਾਲ ਪ੍ਰੇਮੀ 3. ਕਰਤਾਰ ਸਿੰਘ ਪੰਛੀ 4. ਹਰਦਿੱਤ ਸਿੰਘ ਜੋਗਾ 5. ਬਲਦੇਵ ਚਾਹਲ 6. ਪ੍ਰਕਾਸ਼ ਲਾਲ ਪ੍ਰੇਮ।

——

# ਪੁਸਤਕ ਰੀਵੀਊ

—ਕੇ. ਐਲ. ਗਰਗ

ਜ਼ਿੰਦਗੀ ਦੇ ਇਸ਼ਤਿਹਾਰ (ਕਹਾਣੀ ਸੰਗ੍ਰਹਿ : ਨਿੰਦਰ 'ਗਿੱਲ' ਦੀਪਕ ਪਬਲਿਸ਼ਰਜ਼ ਮਾਈ ਹੀਰਾਂ ਗੇਟ, ਜਲੰਧਰ।
ਸਫ਼ੇ : 125 ਕੀਮਤ : 8 ਰੁਪੇ

ਨੌਜਵਾਨ ਕਹਾਣੀਕਾਰ ਨਿੰਦਰ ਗਿੱਲ ਦਾ ਇਹ ਪਲੇਠਾ ਸੰਗ੍ਰਹਿ ਹੈ ਜਿਸ ਵਿਚ ਇੱਕ ਨਾਵਲਿੱਟ 'ਮੌਲਦੀ ਰੁੱਤ ਨੇ ਨਾਇਕ' ਅਤੇ ਸੱਤ ਨਿੱਕੀਆਂ ਕਹਾਣੀਆਂ ਸ਼ਾਮਿਲ ਕੀਤੀਆਂ ਗਈਆਂ ਹਨ।

ਨਾਵਲਿੱਟ, ਮੌਲਦੀ ਰੁੱਤ ਦੇ ਨਾਇਕ' ਦਾ ਨਾਇਕ ਨਿਰਭੇ ਪੇਂਡੂ ਸਭਿਅਤਾ 'ਚੋਂ ਨਿਖੱੜ ਕੇ ਸ਼ਹਿਰੀ ਸਭਿਅਤਾ ਨਾਲ ਕਾਲਿਜ ਦੀ ਪੜ੍ਹਾਈ ਕਰਨ ਦੇ ਬਹਾਨੇ ਜੁੜਦਾ ਹੈ ਅਤੇ ਆਪਣੀ ਮਹਿਸੂਮ ਕੁੜੀ ਕੇਤੂ ਤੇ ਰੰਗ ਬਰੰਗੀਆਂ ਕਵਿਤਾਵਾਂ ਲਿਖਦਾ ਹੈ ਪਰ ਮੱਕੀ ਗੁੱਡਦੇ ਬਾਪੂ ਦੀ ਮੌਤ ਤੇ ਉਹਨੂੰ ਫਿਰ ਭੁੱਲ ਚੁੱਕੀ ਪੇਂਡੂ ਸਭਿਅਤਾ ਨਾਲ ਜੁੜ ਕੇ ਹੋਣੀ ਨਾਲ ਦੋ ਚਾਰ ਹੱਥ ਕਰਨੇ ਪੈਂਦੇ ਹਨ ਤੇ ਅਖੀਰ ਅੱਕਿਆ ਅਕਾਇਆ ਉਹ ਨਕਸਲੀ ਬਨ ਜਾਂਦਾ ਹੈ ਤੇ ਪੁਲਿਸ ਹੱਥੋਂ ਮਾਰਿਆ ਜਾਂਦਾ ਹੈ।

ਨਿੰਦਰ ਦੀਆਂ ਕਹਾਣੀਆਂ 'ਚ ਵੀ ਪਿੰਡੋਂ ਸ਼ਹਿਰ ਪੜ੍ਹਣ ਆਏ ਕਾਲ੍ਹਿਜੀਏਟ ਮੁੰਡਿਆਂ ਦੀ, ਖੇਤੀ ਹਰ ਕਾਮਿਆਂ ਦੀ ਅਤੇ ਪਿੰਡ ਨਾਲ ਜੁੜੇ ਅਤੇ ਟੁੱਟੇ ਹੋਰ ਅਨੇਕਾਂ ਘਰਾਂ ਦੀ ਗੱਲ ਹੈ ਜਿਸਨੂੰ ਉਹ ਬੜੀ ਸ਼ਿੱਦਤ ਨਾਲ ਅਨੁਭਵ ਕਰਦਾ ਹੈ ਅਤੇ ਉਹਨਾਂ ਦੇ ਹਿਤਾਂ ਦੇ ਹੱਕ 'ਚ ਕਲਮ ਚੁੱਕਦਾ ਹੈ।

'ਵੇਖੋ ਤਾਂ ਸਹੀ' ਕਹਾਣੀ 'ਚ ਉਹਨਾਂ ਕਾਲੇ ਪ੍ਰਾਈਵੇਟ ਕਾਲਿਜਾਂ ਦੀ ਕਥਾ ਹੈ ਜੋ ਰੁਜ਼ਗਾਰ ਦੇ ਨਾਂ ਤੇ ਵਿਦਿਆਰਥੀਆ ਤੇ ਉਹਨਾਂ ਦੇ ਗਰੀਬ ਮਾਪਿਆਂ ਦੀ ਭਾਰੇ ਚੰਦਿਆਂ ਦੇ ਰੂਪ 'ਚ ਖੱਲ ਲਾਹੁੰਦੇ ਹਨ। 'ਜ਼ਿੰਦਗੀ ਦੇ ਇਸ਼ਤਿਹਾਰ' 'ਚ ਉਹ ਦਸੱਦਾ ਹੈ ਕਿ ਸ਼ਹੀਦਾਂ ਦੀ ਯਾਦਗਾਰ ਸਾਰੇ ਵੇਖਦੇ ਹਨ ਪਰ ਇਸਨੂੰ ਬਣਾਉਣ ਲਈ ਜ਼ਿੰਦਗੀ ਦੇ ਵਾਰਸਾਂ ਹੱਥ ਪਏ ਅੱਟਣ ਕੋਈ ਨਹੀਂ, ਤੱਕਦਾ, ਜੋ ਕੁੱਤੇ ਨੂੰ ਪਾਈ ਰੋਟੀ ਚੁੱਕਣ ਕੁੱਤਿਆਂ ਦੁਆਰਾ ਹੀ ਵੱਢੇ ਜਾਂਦੇ ਹਨ ਤੇ ਸ਼ਹੀਦਾਂ ਦਾ ਮੀਨਾਰ ਚੁਪਚਾਪ ਇਹਨੂੰ ਤੱਕਦਾ ਰਹਿੰਦਾ ਹੈ। 'ਗਰਭਵਤੀ ਰੁੱਤੇ' 'ਚ ਚੋਣਾਂ ਦੀ ਤਿਲਕਣਬਾਜ਼ੀ ਦਾ ਜ਼ਿਕਰ ਹੈ ਕਿ ਕਿਵੇਂ ਪਾਰਟੀਆਂ ਅਤੇ ਲੋਕ ਚੋਣਾਂ ਬਾਰੇ ਕਿਆਫੇ ਲਾਉਂਦੇ ਰਹਿੰਦੇ ਹਨ। ਤਵਾਰੀਖ਼ ਦੀ ਨਹੀਂ ਤਾਰੀਖ ਦੀ ਗੱਲ ਵਿਚ ਉਹ ਕਹਿੰਦਾ ਰਹਿੰਦਾ ਹੈ ਕਿ ਤਾਰੀਖ ਸਦਾ ਰਾਜਿਆਂ, ਮਹਾਰਾਜਿਆਂ ਜਾਂ ਨਵਾਬਾਂ ਦੀ ਹੀ ਲਿਖੀ ਗਈ ਹੈ। ਕਿਸੇ ਮਾੜੇ ਬੰਦੇ ਦੀ ਨਹੀਂ। 'ਚੁਰਸਤੇ 'ਚ ਖੜ੍ਹਾ ਮਨੁਖ' ਹੀ ਕਹਾਣੀ ਉਸ ਹੀਣੇ ਮਨੁਖ ਦੀ ਕਹਾਣੀ ਹੈ ਜੋ ਆਰਥਿਕ ਰੂਪ ਵਿਚ ਲਿਤਾੜਿਆ ਪਿਆ ਹੈ ਤੇ ਜਿਸਨੂੰ ਜਾਣ ਲਈ ਕੋਈ ਰਸਤਾ ਨਹੀਂ ਲੱਭਦਾ। ਚਾਰੇ ਰਸਤੇ ਇੱਕਲ ਅਤੇ ਦੁਰਦਸ਼ਾ ਵੱਲ ਹੀ ਜਾਂਦੇ ਹਨ। ਪਰ ਫਿਰ ਚੜ੍ਹਦੇ ਸੂਰਜ ਨੂੰ ਵੇਖ ਕੇ ਉਹਦੇ 'ਚ ਆਪਨਾ ਹੱਕ ਖੋਹ ਲੈਣ ਦਾ ਪ੍ਰਬਲ ਭਾਵ ਪੈਦਾ ਹੁੰਦਾ ਹੈ ਤੇ ਇੰਝ ਉਹ ਜਾਣ ਬੁੱਝ ਕੇ ਕਿਸੇ ਲਾਲੇ ਨਾਲ ਟਕਰਾ ਕੇ ਉਹਦੀ ਧੋਤੀ ਖੋਹਲ ਦਿੰਦਾ ਹੈ ਤੇ ਇਸ ਨੂੰ ਆਪਣੀ ਬੜੀ ਮਹਾਨ ਜਿੱਤ ਸਮਝਦਾ ਹੈ। 'ਸਾਜਸ਼ੀ ਰੰਗ' 'ਚ ਉਹ ਉਸ ਹੁਕਮਰਾਨ ਬੁੱਢੀ ਦੀ ਗੱਲ ਕਰਦਾ ਹੈ ਜੋ ਉਸ ਵਿਰੁੱਧ ਉਠੇ ਲੋਕ ਜਜ਼ਬੇ ਤੋਂ ਘਬਰਾ ਗਈ ਹੈ।

ਇੰਨਾਂ ਸਾਰੀਆਂ ਕਹਾਣੀਆਂ ਤੋਂ ਇਹ ਸਪਸ਼ਟ ਹੁੰਦਾ ਕਿ ਨਿੰਦਰ ਪੇਂਡੂ ਅਤੇ ਸ਼ਹਿਰੀ ਜੀਵਨ ਦੋਨਾਂ ਤੇ ਝਾਤੀ ਮਾਰਕੇ ਉਹਨਾਂ ਦੇ ਰੋਗ ਫੜ੍ਹਣ ਦੇ ਸਮਰੱਥ ਹੈ ਤੇ ਉਹ ਸਾਮਇਕ ਲਹਿਰਾਂ ਤੋਂ ਵੀ ਸੁਚੇਤ ਹੈ। ਉਸ ਕੋਲ ਨਿੱਗਰ ਗੱਲ ਕਹਿਣ ਲਈ ਯੋਗ ਕਲਾ ਵੀ ਹੈ ਤੇ ਟੇਕਨੀਕ ਵੀ। ਉਸਦੀ ਭਾਸ਼ਾ ਬੋਲ ਚਾਲ ਦੀ ਨਾ ਹੋਕੇ ਸਗੋਂ ਟਕਸਾਲੀ ਹੈ। ਇਸ ਪਖੋਂ ਉਸ ਨੂੰ ਆਪਣੀ ਅੱਖਦੇ ਫ਼ੋਕਸ ਨੂੰ ਹੋਰ ਜ਼ਿਆਦਾ ਲੋਕਾਂ ਦੇ ਨੇੜੇ ਕਰਨਾ ਪਏ ਗਾ। ਉਸੇ ਦੇ ਅਨੁਸਾਰ ਡਰਾਇੰਗ ਰੂਮ 'ਚ ਬਹਿ ਕੇ ਲੋਕਾਂ ਦੀ ਬੋਲੀ ਨਹੀਂ ਫੜ੍ਹੀ ਜਾ ਸਕਦੀ। ਉਦਮ ਸਾਰਥਕ ਹੈ।

9, ਕਿਸ਼ਨ ਪੁਰਾ
ਮੋਗਾ

Registered : P/JL—97 August, 1978
Registered with the registrar of News Papers

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 1-8-1978